PUNJABI MONTHLY, NEW DELHI SEPTEMBER 2023, Vol.20, Issue: 1 ₹ 20

# ਵਰਤਮਾਨ ਹਿੰਦੁਸਤਾਨ

# VARTMAN HINDUSTAN




ਸਮੀਖਿਆਕਾਰ:
ਜਗਤਾਰਜੀਤ ਸਿੰਘ



ਅਰਪਨਾ ਕੌਰ ਦੀ ਕ੍ਰਿਤ 1947

# ਵਰਤਮਾਨ ਹਿੰਦੁਸਤਾਨ

## VARTMAN HINDUSTAN

**NEW DELHI (PUNJABI MONTHLY)**

**SEPTEMBER, 2023**

**Year : 20**
**Issue : 1**
Total Pages : 28

*Editor :*
**Sarve Shaktiman Singh**

*Published & Printed by :*
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674
Mob.: 9953747778
Whatsapp : 9810631674

*Laserset at :*
**Vartman Hindustan**
E-mail :vartmanhindustan@gmail.com
Whatsapp: 9810631674

*Printed at :*
**Ajanta Press**
WZ-26, Tihar Village
New Delhi-110018
Mob.: 981077369

ਤਤਕਰਾ


| | | | |
|---|---|---|---|
| ਸੰਪਾਦਕੀ : ਚੰਦਰਮਾ ਦੇ ਦੱਖਣੀ ਧਰੁਵ ਉੱਤੇ ਉਤਰਨ ਵਾਲਾ ਪਹਿਲਾ ਦੇਸ਼ ਬਣਿਆ ਭਾਰਤ- | | ਸਰਬ ਸ਼ਕਤੀਮਾਨ | 4 |
| ਮਨੁੱਖ ਦੀ ਚੰਨ ਉੱਤੇ ਪਹਿਲੀ ਪੁਲਾਂਘ | - | ਲੈਕ. ਲਲਿਤ ਗੁਪਤਾ | 5 |
| ਨਾਮਧਾਰੀ ਲਹਿਰ ਤੇ ਜੀਵਨ-ਜਾਚ | - | ਡਾ. ਸਵਿੰਦਰ ਸਿੰਘ ਉੱਪਲ | 6 |
| ਬਾਬਾ ਫ਼ਰੀਦ ਨੂੰ ਯਾਦ ਕਰਦਿਆਂ | - | ਹਰਮਨਪ੍ਰੀਤ ਸਿੰਘ | 10 |
| ਦੱਖਣ ਭਾਰਤ ਦੇ ਲੋਕ ਆਖਰ ਐਨੇ ਤੇਜ਼ ਦਿਮਾਗ ਕਿਉਂ? | - | ਸੁਰਿੰਦਰ ਸ਼ਰਮਾ ਨਾਗਰਾ | 11 |
| ਆਖਰ ਕਿਉਂ ਰੁਲ ਖੁਲ -ਗਈ ਬਾਬੇ ਨਾਨਕ ਦੀ ਵਿਚਾਰਧਾਰਾ? | - | ਕੇਹਰ ਸਿੰਘ ਹਿੱਸੋਵਾਲ | 12 |
| ਖੋਜ ਲੇਖ : ਮਨੁੱਖ ਦਾ ਆਪਣੇ ਜਿਹੇ ਹੋਰ ਜੀਵਾਂ ਨਾਲ ਰਿਸ਼ਤਾ | - | ਪ੍ਰੋਫੈਸਰ ਅਰਵਿੰਦ | 14 |
| ਇੱਕੀਵੀਂ ਸਦੀ ਦੇ ਗੁਲਾਮ | - | ਜਸਵਿੰਦਰ | 16 |
| ਅਜ਼ਾਦ ਹਿੰਦ ਫੌਜ ਦੀ ਵੀਰਾਂਗਣਾ ਨੀਰਾ ਆਰੀਆ | - | ਇਤਿਹਾਸ | 17 |
| ਰਾਜਨੀਤਕ ਡਾਇਰੀ : ਨਹਿਰੂ-ਵਿਰੋਧ ਦੀਆਂ ਜੜ੍ਹਾਂ | - | ਅਵਿਜੀਤ ਪਾਠਕ | 18 |
| ਪੀਲੀਆ ਦੇ ਮਰੀਜ਼ਾ ਲਈ ਬਹੁਤ ਫਾਇਦੇਮੰਦ ਹੈ ਮੂਲੀ | - | ਸੇਹਤ | 19 |
| ਚੰਦਰਯਾਨ-3 ਮਿਸ਼ਨ ਨੂੰ ਸਫਲ ਬਣਾਉਣ ਵਾਲੇ ਨਾਇਕ | - | ਰਿਪੋਰਟ | 20 |
| 1947 ਪੰਜਾਬ ਵੰਡ ਨੂੰ ਕੈਨਵਸ 'ਤੇ ਉਤਾਰਦਿਆਂ | - | ਜਗਤਾਰਜੀਤ ਸਿੰਘ | 21 |
| ਪੰਜਾਬੀ ਸੂਬਾ ਤੇ ਅਸੀਂ ਪੰਜਾਬੀ | - | ਅਮਰ ਭਾਰਤੀ | 23 |
| ਦੋ ਵਾਰ ਵਾਘਿਓਂ ਪਾਰ -ਕਿਸਤ ਨੰ. 19 | - | ਮਾ. ਅਮਰੀਕ ਸਿੰਘ | 25 |




* ਵਰਤਮਾਨ ਹਿੰਦੁਸਤਾਨ ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
* ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
* ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
* ਪਾਠਕ ਆਪਣੀ ਰਚਨਾ ਕਾਗਜ਼ ਦੇ ਇਕ ਪਾਸੇ ਹੀ ਲਿਖ ਕੇ ਜਾਂ ਟਾਈਪ ਕਰਕੇ ਭੇਜਣ।

**ਚੰਦਾ (ਡਾਕ ਖਰਚ ਸਹਿਤ)**

| | | |
|---|---|---|
| ਦੇਸ਼ : | ਸਾਲਾਨਾ | 350 ਰੁਪਏ |
| | ਲਾਈਫ ਮੈਂਬਰ | 20,000 ਰੁਪਏ |
| ਵਿਦੇਸ਼ : ਇੰਗਲੈਂਡ ਅਤੇ ਯੂਰਪੀਨ ਦੇਸ਼ : | | |
| | ਸਾਲਾਨਾ | 100 ਪੌਂਡ |
| | ਲਾਈਫ ਮੈਂਬਰ | 1000 ਪੌਂਡ |
| ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ : | | |
| | ਸਾਲਾਨਾ | 200 ਡਾਲਰ |
| | ਲਾਈਫ ਮੈਂਬਰ | 3000 ਡਾਲਰ |

**VARTMAN HINDUSTAN**
**CURRENT A/C. NO. 76760200000394**
**IFSC CODE: BARB0VJRADE (Fifth digit is ZERO)**
**BANK OF BARODA, Raja Garden, New Delhi -15**

ਵਰਤਮਾਨ ਹਿੰਦੁਸਤਾਨ

VARTMAN HINDUSTAN
PUNJABI MONTHLY (NEW DELHI)



...ਸੰਪਾਦਕੀ

- ਸਰਬ ਸ਼ਕਤੀਮਾਨ

# ਚੰਦਰਮਾ ਦੇ ਦੱਖਣੀ ਧਰੁਵ ਉੱਤੇ ਉਤਰਨ ਵਾਲਾ ਪਹਿਲਾ ਮੁਲਕ ਬਣਿਆ ਭਾਰਤ

ਭਾਰਤ ਦੇ ਮੂਨ ਮਿਸ਼ਨ ਚੰਦਿਰਯਾਨ-3 ਨੇ ਚੰਨ ਦੇ ਦੱਖਣੀ ਧਰੁਵ 'ਤੇ ਉੱਤਰ ਕੇ ਪੁਲਾੜ ਵਿਚ ਇਤਿਹਾਸ ਸਿਰਜ ਦਿੱਤਾ ਹੈ। ਭਾਰਤ ਦੀ ਇਹ ਸਫ਼ਲਤਾ ਇਸ ਦੇ ਪੁਲਾੜ ਪ੍ਰੋਗਰਾਮ ਲਈ ਵੱਡੀ ਪੁਲਾਂਘ ਹੈ। ਚੰਦਰਯਾਨ-3 ਦਾ ਲੈਂਡਰ ਮੌਡਿਊਲ 'ਵਿਕਰਮ' 23 ਅਗਸਤ 2023 ਸ਼ਾਮੀ 6:04 ਵਜੇ ਚੰਨ ਦੀ ਸਤਹਿ 'ਤੇ ਉੱਤਰ ਗਿਆ। ਅਮਰੀਕਾ, ਚੀਨ ਤੇ ਸੋਵੀਅਤ ਰੂਸ ਮਗਰੋਂ ਭਾਰਤ ਧਰਤੀ ਦੇ ਇਕੋ ਇਕ ਕੁਦਰਤੀ ਉਪਗ੍ਰਹਿ ਚੰਨ 'ਤੇ ਪਹੁੰਚਣ ਵਾਲਾ ਚੌਥਾ ਤੇ ਇਸ ਦੇ ਦੱਖਣੀ ਧਰੁਵ 'ਤੇ ਸਫ਼ਲ ਲੈਂਡਿੰਗ ਕਰਨ ਵਾਲਾ ਪਹਿਲਾ ਮੁਲਕ ਬਣ ਗਿਆ। ਚੰਦਰਯਾਨ-3 ਮਿਸ਼ਨ ਦੀ ਸਫ਼ਲਤਾ ਤੋਂ ਫੌਰੀ ਮਗਰੋਂ ਲੈਂਡਰ ਤੇ ਪੁਲਾੜ ਏਜੰਸੀ ਦੇ ਮਿਸ਼ਨ ਅਪਰੇਸ਼ਨਜ਼ ਕੰਪਲੈਕਸ (ਐੱਮਓਐਕਸ) ਵਿਚਾਲੇ ਸੰਪਰਕ ਸਥਾਪਿਤ ਹੋ ਗਿਆ। ਇਸਰੋ ਨੇ ਲੈਂਡਰ ਦੇ ਹੋਰੀਜ਼ੋਂਟਲ ਵੈਲੋਸਿਟੀ ਕੈਮਰੇ ਤੋਂ ਚੰਨ ਦੀ ਸਤਹਿ ਵੱਲ ਉਤਰਾਈ ਮੌਕੇ ਖਿੱਚੀਆਂ ਕੁਝ ਤਸਵੀਰਾਂ ਸਾਂਝੀਆਂ ਕੀਤੀਆਂ। ਐੱਮਓਐਕਸ ਇਸਰੋ ਦਾ ਚੰਨ ਵੱਲ ਇਹ ਤੀਜਾ ਮਿਸ਼ਨ ਸੀ। ਇਸ ਤੋਂ ਪਹਿਲਾਂ ਭਾਰਤ ਨੇ 2008 ਤੇ 2019 ਵਿੱਚ ਵੀ ਚੰਨ ਵੱਲ ਉਡਾਣ ਭਰੀ ਸੀ। ਭਾਰਤ ਨੇ ਇਹ ਪ੍ਰਾਪਤੀ ਅਜਿਹੇ ਮੌਕੇ ਕੀਤੀ ਹੈ ਜਦੋਂ ਰੂਸ ਦਾ ਲੈਂਡਰ ਲੂਨਾ-25 ਕੁਝ ਦਿਨ ਪਹਿਲਾਂ ਲੈਂਡਿੰਗ ਮੌਕੇ ਤਕਨੀਕੀ ਕਾਰਨਾਂ ਕਰਕੇ ਕਰੈਸ਼ ਹੋ ਗਿਆ ਸੀ। ਲੈਂਡਰ ਮੌਡਿਊਲ ਵਿੱਚ ਲੈਂਡਰ (ਵਿਕਰਮ) ਤੇ 26 ਕਿਲੋ ਵਜ਼ਨ ਦਾ ਰੋਵਰ (ਪ੍ਰਗਿਆਨ) ਸ਼ਾਮਲ ਹਨ।

ਪਿਛਲੇ ਚਾਰ ਸਾਲਾਂ ਵਿੱਚ ਭਾਰਤ ਦੇ ਮਿਸ਼ਨ ਮੂਨ ਤਹਿਤ ਇਹ ਦੂਜੀ ਕੋਸ਼ਿਸ਼ ਸੀ। ਉਂਜ ਭਾਰਤ ਦੂਜੀ ਸਫ਼ਲ ਕੋਸ਼ਿਸ਼ ਨਾਲ ਚੰਨ ਦੀ ਸਤਹਿ 'ਤੇ ਸਾਫਟ ਲੈਂਡਿੰਗ ਤਕਨਾਲੋਜੀ ਵਿੱਚ ਮਾਹਿਰ ਬਣਨ ਵਾਲਾ ਚੌਥਾ ਮੁਲਕ ਬਣ ਗਿਆ ਹੈ। ਉਂਜ ਚੰਦਰਯਾਨ-3 ਆਪਣੇ ਤੋਂ ਪਹਿਲਾਂ ਭੇਜੇ ਚੰਦਰਯਾਨ-2 ਦਾ ਹੀ ਫਾਲੋਆਨ ਮਿਸ਼ਨ ਹੈ ਤੇ ਇਸ ਦਾ ਮੁੱਖ ਮੰਤਵ ਚੰਨ ਦੀ ਸਤਹਿ ਤੇ ਸੁਰੱਖਿਅਤ ਤੇ ਵਿਗਿਆਨ ਤਜਰਬੇ ਕਰਨ ਦੀ ਆਪਣੀ ਸਮਰੱਥਾ ਦਾ ਮੁਜ਼ਾਹਰਾ ਕਰਨਾ ਹੈ। ਸਾਲ 2019 ਵਿਚ ਵੀ ਇਸਰੋ ਨੇ ਚੰਦਰਯਾਨ-2 ਮਿਸ਼ਨ ਤਹਿਤ ਚੰਨ ਵੱਲ ਉਡਾਣ ਭਰੀ ਸੀ, ਪਰ 7 ਸਤੰਬਰ ਨੂੰ ਲੈਂਡਿੰਗ ਮੌਕੇ ਬ੍ਰੇਕਿੰਗ ਸਿਸਟਮ ਵਿੱਚ ਕੁਝ ਵਿਗਾੜਾਂ ਕਰਕੇ ਰਫ਼ਤਾਰ ਕੰਟਰੋਲ ਨਹੀਂ ਹੋ ਸਕੀ ਤੇ ਚੰਨ ਦੀ ਸਤਹਿ 'ਤੇ ਉਤਰਨ ਤੋਂ ਪਹਿਲਾਂ ਹੀ ਲੈਂਡਰ ਮੌਡਿਊਲ 'ਵਿਕਰਮ' ਨੁਕਸਾਨਿਆ ਗਿਆ ਤੇ ਇਸ ਦਾ ਇਸਰੋ ਦੇ ਕੰਟਰੋਲ ਸੈਂਟਰ ਨਾਲੋਂ ਸੰਪਰਕ ਟੁੱਟ ਗਿਆ ਸੀ। ਉਂਜ ਭਾਰਤ ਨੇ ਚੰਨ ਵੱਲ ਪਲੇਠੀ ਉਡਾਣ 2008 ਵਿਚ ਭਰੀ ਸੀ। ਚੰਦਰਯਾਨ 3 ਮਿਸ਼ਨ 'ਤੇ 600 ਕਰੋੜ ਰੁਪਏ ਦੀ ਲਾਗਤ ਆਈ ਹੈ। ਚੰਦਰਯਾਨ ਨੇ 14 ਜੁਲਾਈ ਨੂੰ ਲਾਂਚ ਵਹੀਕਲ ਮਾਰਕ-3 (ਐੱਲਵੀਐਮ-3) ਰਾਕੇਟ 'ਤੇ ਚੰਨ ਵੱਲ ਉਡਾਣ ਭਰੀ ਸੀ। ਚੰਦਰਯਾਨ-3 ਨੂੰ ਚੰਨ ਦੇ ਦੱਖਣੀ ਧਰੁਵ ਨੇੜੇ ਪੁੱਜਣ ਲਈ 41 ਦਿਨਾਂ ਦਾ ਸਮਾਂ ਲੱਗਾ। ਲੈਂਡਰ ਤੇ ਛੇ ਟਾਇਰਾਂ ਵਾਲਾ ਰੋਵਰ (ਦੋਵਾਂ ਦਾ ਵਜ਼ਨ ਕੁੱਲ ਮਿਲਾ ਕੇ 1752 ਕਿਲੋ) ਦਾ ਡਿਜ਼ਾਈਨ ਅਜਿਹਾ ਹੈ ਕਿ ਉਹ ਇਕ ਚੰਨ ਡੇਅਲਾਈਟ ਅਰਸੇ (ਲਗਪਗ 14 ਧਰਤੀ ਦਿਨ) ਤੱਕ ਅਪਰੇਟ ਕਰ ਸਕਣਗੇ। ਲੈਂਡਰ, ਜਿਸ ਦੀਆਂ ਚਾਰ ਲੱਤਾਂ ਹਨ, ਵਿਚ ਮਲਟੀਪਲ ਸੈਂਸਰ ਲੱਗੇ ਹਨ, ਜਿਨ੍ਹਾਂ ਚੰਨ ਦੀ ਸਤਹਿ 'ਤੇ ਸੁਰੱਖਿਅਤ ਲੈਂਡਿੰਗ ਨੂੰ ਯਕੀਨੀ ਬਣਾਇਆ। ਲੈਂਡਰ ਵਿੱਚ ਲੱਗੇ ਹੋਰਨਾਂ ਉਪਕਰਨਾਂ ਵਿਚ ਐਕਸੀਲਰੋਮੀਟਰ, ਐਲਟੀਮੀਟਰਜ਼, ਡੋਪਲਰ ਵੈਲੋਸੀਮੀਟਰ, ਇਨਕਲਾਈਨੋਮੀਟਰ, ਟੱਚਡਾਊਨ ਸੈਂਸਰ ਤੇ ਪ੍ਰਜ਼ੀਸ਼ਨ ਨਾਲੇਜ ਲਈ ਕਈ ਕੈਮਰੇ ਲੱਗੇ ਹਨ। ਭਾਰਤ ਚੰਨ ਦੇ ਦੱਖਣੀ ਧਰੁਵ 'ਤੇ ਉਤਰਨ ਵਾਲਾ ਪਹਿਲਾ ਮੁਲਕ ਹੈ। ਵਿਗਿਆਨੀਆਂ ਦਾ ਮੰਨਣਾ ਹੈ ਕਿ ਚੰਨ ਦੇ ਇਸ ਹਿੱਸੇ ਵਿੱਚ ਜੰਮੇ ਹੋਏ ਪਾਣੀ ਤੇ ਕੀਮਤੀ ਤੱਤਾਂ ਦੇ ਭੰਡਾਰ ਹਨ। ਲੈਂਡਰ ਮੌਡਿਊਲ ਨੇ ਚੰਨ ਦੀ ਸਤਹਿ 'ਤੇ ਉਤਰਨ ਦਾ ਆਪਣਾ ਸਫ਼ਰ ਸ਼ਾਮੀਂ 5:44 ਵਜੇ ਸ਼ੁਰੂ ਕੀਤਾ ਸੀ ਤੇ ਇਸਰੋ ਵਿਗਿਆਨੀਆਂ ਲਈ ਇਹ '20 ਮਿੰਟ' ਬਹੁਤ ਅਹਿਮ ਤੇ ਭੈਅ ਵਾਲੇ ਸਨ। ਜਿਵੇਂ ਹੀ ਲੈਂਡਰ ਚੰਨ 'ਤੇ ਉਤਰਿਆ ਤਾਂ ਇਸਰੋ ਦੇ ਮਿਸ਼ਨ ਅਪਰੇਸ਼ਨਜ਼ ਕੰਪਲੈਕਸ (ਐੱਮਓਐਕਸ) ਵਿਚ ਵਿਗਿਆਨੀ ਖੁਸ਼ੀ ਨਾਲ ਝੂਮ ਉੱਠੇ ਤੇ ਉਨ੍ਹਾਂ ਜੇਤੂ ਨਿਸ਼ਾਨ ਵੀ ਬਣਾਏ।

ਵਰਨਣਯੋਗ ਹੈ ਕਿ ਪਿਛਲੇ 15 ਸਾਲਾਂ ਵਿਚ ਇਸਰੋ ਦਾ ਇਹ ਤੀਜਾ 'ਲੂਨਰ ਮਿਸ਼ਨ' ਸੀ। ਚੰਦਰਯਾਨ-1 ਮਿਸ਼ਨ ਅਕਤੂਬਰ, 2008 ਵਿਚ ਲਾਂਚ ਕੀਤਾ ਗਿਆ ਸੀ। ਇਸ ਸਪੇਸ਼ਕਰਾਫਟ ਵਿਚ 11 ਵਿਗਿਆਨਕ ਉਪਕਰਨ ਸਨ ਜੋ ਕਿ ਭਾਰਤ, ਅਮਰੀਕਾ, ਯੂਕੇ, ਜਰਮਨੀ, ਸਵੀਡਨ ਤੇ ਬੁਲਗਾਰੀਆ ਵਿਚ ਬਣੇ ਸਨ। ਇਹ ਚੰਦਰਮਾ ਦੇ ਧਰਾਤਲ ਤੋਂ 100 ਕਿਲੋਮੀਟਰ ਉਤੇ ਪੰਧ 'ਤੇ ਪਿਆ ਸੀ। ਇਸ ਦਾ ਮੰਤਵ ਚੰਦ ਦੀ ਰਸਾਇਣਕ, ਫੋਟੋ-ਜਿਓਲੌਜਿਕ ਤੇ ਮਿਨਲੌਜੀਕਲ ਮੈਪਿੰਗ ਕਰਨਾ ਸੀ। ਚੰਦਰਯਾਨ-1 ਵੱਲੋਂ ਇਕੱਤਰ ਕੀਤੇ ਡੇਟਾ ਰਾਹੀਂ ਵਿਗਿਆਨਕਾਂ ਨੇ ਚੰਦ ਦੇ ਹਨੇਰੇ ਤੇ ਬੇਹੱਦ ਸਰਦ ਧਰੁਵੀ ਖੇਤਰਾਂ ਵਿਚ ਪਹਿਲੀ ਵਾਰ ਜੰਮੇ ਹੋਏ ਪਾਣੀ ਦੇ ਭੰਡਾਰ ਲੱਭੇ ਸਨ। ਚੰਦਰਯਾਨ-1 ਮਿਸ਼ਨ ਦਾ ਡੇਟਾ ਵਰਤ ਕੇ 'ਨਾਸਾ' ਨੇ ਚੰਦ ਦੇ ਧਰਾਤਲ ਹੇਠਾਂ ਪਏ ਪਾਣੀ ਦੀ ਖੋਜ ਕੀਤੀ ਸੀ। ਇਹ ਉਸ ਵੇਲੇ ਦੀ ਬਹੁਤ ਵੱਡੀ ਖੋਜ ਸੀ। ਚੰਦਰਯਾਨ-1 ਨਾਲ ਸੰਪਰਕ ਅਗਸਤ, 2009 ਵਿਚ ਟੁੱਟ ਗਿਆ ਸੀ। ਇਸਰੋ ਦੇ ਸਾਬਕਾ ਚੇਅਰਮੈਨ ਜੀ. ਮਾਧਵਨ ਨਾਇਰ ਨੇ ਦਸਿਆ ਹੈ ਕਿ ਇਸ ਨੇ ਮਿਸ਼ਨ ਦੇ 95 ਪ੍ਰਤੀਸ਼ਤ ਮੰਤਵਾਂ ਨੂੰ ਪ੍ਰਾਪਤ ਕੀਤਾ। ਇਕ ਦਹਾਕੇ ਬਾਅਦ 22 ਜੁਲਾਈ 2019 ਨੂੰ ਚੰਦਰਯਾਨ -2 ਨੂੰ ਲਾਂਚ ਕੀਤਾ ਗਿਆ ਜਿਸ ਵਿਚ ਇਕ ਆਰਬਿਟਰ, ਲੈਂਡਰ ਤੇ ਰੋਵਰ ਸੀ। ਇਸ ਦੂਜੇ ਮਿਸ਼ਨ ਦਾ ਮੰਤਵ ਸੌਫਟ ਲੈਂਡਿੰਗ ਕਰ ਕੇ ਤੇ ਚੰਦ ਦੀ ਸਤਹਿ ਉਤੇ ਘੁੰਮ ਕੇ ਵਿਗਿਆਨਕ ਪ੍ਰੀਖਣ ਕਰਨਾ ਸੀ। ਚੰਦਰਯਾਨ-2 ਨੇ ਲਾਂਚ ਤੋਂ ਬਾਅਦ ਸਫ਼ਲਤਾ ਨਾਲ ਕਈ ਗੇੜ ਪੂਰੇ ਕੀਤੇ ਪਰ ਆਖਰੀ ਗੇੜ ਵਿਚ ਇਸ ਦੀ ਚੰਦ ਦੇ ਧਰਾਤਲ ਨਾਲ ਕਰੈਸ਼ ਲੈਂਡਿੰਗ ਹੋਈ ਤੇ ਇਹ ਨਸ਼ਟ ਹੋ ਗਿਆ। ਹੁਣ ਚੰਦਰਯਾਨ-3 ਵਲੋਂ ਚੰਦਰਮਾ ਦੇ ਦਖਣੀ ਧਰੁਵ 'ਤੇ ਕਦਮ ਰਖਣ ਨਾਲ ਦੁਨੀਆਂ ਭਰ ਦੇ ਵਿਗਿਆਨੀਆਂ ਨੇ ਭਾਰਤ ਨੂੰ ਮਿਲੀ ਇਸ ਵੱਡੀ ਸਫਲਤਾ ਤੇ ਖੁਸ਼ੀ ਦਾ ਪ੍ਰਗਟਾਵਾ ਕੀਤਾ ਹੈ।

– ਲੈਕ. ਲਲਿਤ ਗੁਪਤਾ

# ਮਨੁੱਖ ਦੀ ਚੰਨ ਉੱਤੇ ਪਹਿਲੀ ਪੁਲਾਂਘ

ਪਤਾ ਨਹੀਂ ਕਿੰਨੇ ਹੀ ਸਾਲਾਂ ਤੋਂ ਮਨੁੱਖ ਚੰਨ ਨੂੰ ਵੇਖ ਕੇ ਉਸ ਬਾਰੇ ਅਨੇਕਾਂ ਤਰ੍ਹਾਂ ਦੀਆਂ ਕਲਪਨਾਵਾਂ ਕਰਦਾ ਰਿਹਾ ਸੀ। ਅਨੇਕਾਂ ਕਹਾਣੀਆਂ ਚੰਨ ਬਾਰੇ ਬਣੀਆਂ ਹੋਈਆਂ ਸਨ। ਅਨੇਕਾਂ ਕਿੱਸੇ ਚੰਨ ਸਬੰਧੀ ਘੜੇ ਗਏ ਸਨ। ਚੰਨ ਨੂੰ ਲੈ ਕੇ ਕਵੀ ਵੀ ਅਪਣੀ ਕਲਪਨਾ ਦੀ ਉਡਾਰੀ ਲਾਉਂਦੇ ਰਹੇ ਪਰ ਅਖ਼ੀਰ ਵਿਗਿਆਨ ਨੇ ਚੰਨ ਦੀ ਥਾਹ ਪਾ ਹੀ ਲਈ। ਅੱਧੀ ਸਦੀ ਤੋਂ ਵੀ ਵੱਧ ਸਮਾਂ ਪਹਿਲਾਂ ਲਗਭਗ 54 ਸਾਲ ਪਹਿਲਾਂ 20 ਜੁਲਾਈ ਨੂੰ ਇਤਿਹਾਸ ਰਚਿਆ ਗਿਆ ਸੀ ਜਦੋਂ ਦੋ ਅਮਰੀਕੀ ਪੁਲਾੜ ਯਾਤਰੀਆਂ ਨੇ ਚੰਦਰਮਾ ’ਤੇ ਪੈਰ ਰਖਿਆ ਸੀ ਜਿਸ ਮਿਸ਼ਨ ਬਾਰੇ ਬਹੁਤ ਸਾਰੇ ਸ਼ੱਕ ਕਰਦੇ ਸਨ, ਉਹ ਨੀਲ ਆਰਮਸਟਾਂਗ (ਚੰਦਰਮਾ ਤੇ ਤੁਰਨ ਵਾਲਾ ਪਹਿਲਾ ਮਨੁੱਖ) ਅਤੇ ਐਡਵਿਨ ‘‘ਬਜ’’ ਐਲਡਰਿਨ (ਜੋ ਨੀਲ ਆਰਮਸਟ੍ਰਾਂਗ ਤੋਂ 19 ਮਿੰਟ ਬਾਅਦ ਚੰਨ ਤੇ ਉਤਰਿਆ, ਦੀ ਬਦੌਲਤ ਹਕੀਕਤ ਬਣ ਗਿਆ।

ਕਦੀ ਕਦਾਈਂ ਅਜਿਹਾ ਕੁੱਝ ਵਾਪਰਦਾ ਹੈ ਜੋ ਆਉਂਦੇ ਲੰਮੇ ਸਮੇਂ ਤਕ ਮਨੁੱਖੀ ਯਾਦ ਦਾ ਇਕ ਹਿੱਸਾ ਬਣ ਜਾਂਦਾ ਹੈ। ਅਜਿਹਾ ਹੀ ਇਤਿਹਾਸਕ ਸਮਾਂ ਆਇਆ 20 ਜੁਲਾਈ 1969 ਨੂੰ ਜਦੋਂ ਪਹਿਲੀ ਵਾਰ ਮਨੁੱਖ ਨੇ ਚੰਨ ’ਤੇ ਕਦਮ ਰਖਿਆ ਸੀ। ਇਹ ਕਦਮ ਰੱਖਣ ਦਾ ਸਿਹਰਾ ਨੀਲ ਆਰਮਸਟਰਾਂਗ ਦੇ ਸਿਰ ਬੱਝਾ ਸੀ ਜੋ ਐਡਵਿਨ ਬਜ ਅਲਡਰਿਨ ਅਤੇ ਮਾਈਕਲ ਕਾਲਿਨਜ਼ ਨਾਲ ਬੁਧਵਾਰ 16 ਜੁਲਾਈ 1969 ਦੀ ਸ਼ਾਮ ਨੂੰ ਅਪੋਲੋ-2 ਲੈ ਕੇ ਚੰਨ ਦੇ ਰਾਹ ਪਿਆ। ਚਾਰ ਦਿਨਾਂ ਵਿਚ 2.50 ਲੱਖ ਮੀਲ (ਚਾਰ ਕੁ ਲੱਖ ਕਿਲੋਮੀਟਰ) ਦਾ ਸਫ਼ਰ ਤੈਅ ਕਰਨ ਉਪਰੰਤ ਤਿੰਨੇ ਚੰਨ ਦੇ ਨੇੜੇ ਚੱਕਰ ਕੱਟਣ ਲੱਗੇ।

**54 ਸਾਲ ਪਹਿਲਾਂ ਐਤਵਾਰ ਨੂੰ ਕੀ ਹੋਇਆ ਸੀ, ਆਉ ਇਸ ਬਾਰੇ ਕੁੱਝ ਤੱਥ ਜਾਣੀਏ :**

ਅਪੋਲੋ 11 ਚੰਦਰਮਾ ’ਤੇ ਉਤਰਨ ਵਾਲਾ ਪਹਿਲਾ ਮਨੁੱਖੀ ਪੁਲਾੜ ਯਾਨ ਬਣ ਗਿਆ। 16 ਜੁਲਾਈ, 1969 ਨੂੰ, ਸਵੇਰ 9:32 ਵਜੇ (ਐਸਟੀਮੇਟ ਟਾਈਮ) ਅਪੋਲੋ 11 ਨੇ ਫਲੋਰੀਡਾ ਤੋਂ ਚੰਦਰਮਾ ਲਈ ਅਪਣਾ ਮਿਸ਼ਨ ਸ਼ੁਰੂ ਕੀਤਾ। ਇਹ ਮਿਸ਼ਨ ਵਿਆਪਕ ਤੌਰ ’ਤੇ ਟੈਲੀਵਿਜ਼ਨ ਪ੍ਰੋਗਰਾਮ ਦੇ ਦੌਰਾਨ ਦੁਨੀਆਂ ਨੇ ਦੇਖਿਆ ਅਤੇ ਇੰਤਜ਼ਾਰ ਕੀਤਾ, ਕਿਉਂਕਿ ਚੰਦਰਮਾ ਮੋਡੀਊਲ ਈਗਲ, ਕਮਾਂਡ ਮੈਡੀਊਲ ਤੋਂ ਵੱਖ ਹੋ ਗਿਆ ਸੀ ਅਤੇ ਇਸ ਦੀ ਚੰਨ ਵਲ ਉਤਰਾਈ ਸ਼ੁਰੂ ਹੋਈ ਸੀ। ਫਿਰ ਆਰਮਸਟੌਂਗ ਦੇ ਸ਼ਬਦ ਆਏ: ‘‘ਇੱਥੇ ਸ਼ਾਂਤੀ ਦਾ ਅਧਾਰ, ਈਗਲ ਉਤਰਿਆ ਹੈ।’’

ਉਸ ਉਪ੍ਰੰਤ 20 ਜੁਲਾਈ, 1969 ਨੂੰ ਰਾਤ 10:56 ਈਟੀ ’ਤੇ ਆਰਮਸਟ੍ਰਾਂਗ ਚੰਦਰਮਾ ’ਤੇ ਪੈਰ ਰੱਖਣ ਵਾਲਾ ਪਹਿਲਾ ਮਨੁੱਖ ਬਣ ਗਿਆ।

ਪੁਲਾੜ ਯਾਤਰੀ ਨੀਲ ਆਰਮਸਟ੍ਰਾਂਗ ਨੇ ਚੰਦਰਮਾ ਦੀ ਸਤ੍ਹਾ ’ਤੇ ਅਪਣਾ ਪਹਿਲਾ ਕਦਮ ਰਖਦੇ ਹੋਏ ਕਿਹਾ ‘‘ਇਹ ਮਨੁੱਖ ਲਈ ਇਕ ਛੋਟਾ ਜਿਹਾ ਕਦਮ ਹੈ, ਮਨੁੱਖ ਜਾਤੀ ਲਈ ਇਕ ਵੱਡੀ ਛਾਲ।’’

ਆਰਮਸਟ੍ਰਾਂਗ ਨੂੰ ਸਫਲਤਾ ਆਸਾਨੀ ਨਾਲ ਨਹੀਂ ਮਿਲੀ। ਉਸ ਨੇ ਪੁਲਾੜ ਵਿਚ ਦੋ ਯਾਤਰਾਵਾਂ ਕੀਤੀਆਂ। ਉਸ ਨੇ 1966 ਵਿਚ ਜੈਮਿਨੀ 8 ਮਿਸ਼ਨ ਦੇ ਕਮਾਂਡਰ ਵਜੋਂ ਅਪਣੀ ਪਹਿਲੀ ਯਾਤਰਾ ਕੀਤੀ ਜੋ ਲਗਭਗ ਤਬਾਹੀ ’ਚ ਖ਼ਤਮ ਹੋ ਗਈ, ਭਾਵ ਸਫ਼ਲਤਾ ਨਾ ਮਿਲੀ। ਉਸ ਨੇ ਸੰਜਮ ਬਣਾਈ ਰਖਿਆ ਤੇ ਇਕ ਥਰਸਟਰ ਰਾਕੇਟ ਦੇ ਖਰਾਬ ਹੋਣ ਤੋਂ ਬਾਅਦ ਪੁਲਾੜ ਯਾਨ ਨੂੰ ਕਾਬੂ ਤੋਂ ਬਾਹਰ ਕੱਢ ਲਿਆ ਅਤੇ ਪੁਲਾੜ ਯਾਨ ਨੂੰ ਸੁਰੱਖਿਅਤ ਵਾਪਸ ਲੈ ਆਇਆ। ਉਸ ਦੇ ਦ੍ਰਿੜ੍ਹ ਇਰਾਦੇ ਨਾਲ ਤਿੰਨ ਸਾਲ ਬਾਅਦ 38 ਸਾਲ ਦੀ ਉਮਰ ਵਿਚ ਉਹ ਚੰਦਰਮਾ ’ਤੇ ਚੱਲਣ ਵਾਲਾ



ਪਹਿਲਾ ਮਨੁੱਖ ਬਣ ਗਿਆ। ਐਲਡਰਿਨ ਚਾਲਕ ਦੀ ਸੀਟ ਉਤੇ ਸੀ। ਬਾਹਰ ਵਲ ਖੁਲ੍ਹਦੇ ਬੂਹੇ ਕੋਲ ਨੀਲ ਦੀ ਸੀਟ ਸੀ। ਇਸ ਲਈ ਉਸ ਨੇ ਹੀ ਪੌੜੀ ਖੋਲ੍ਹ ਕੇ ਧੜਕਦੇ ਦਿਲ ਨਾਲ ਚੰਨ ਉਤੇ ਉਤਰਨਾ ਸ਼ੁਰੂ ਕੀਤਾ। ਜਾਣਕਾਰੀ ਅਨੁਸਾਰ ਆਰਮਸਟ੍ਰਾਂਗ ਚੰਦਰਮਾ ਦੀ ਸਤ੍ਹਾ ’ਤੇ ਦੋ ਘੰਟੇ ਅਤੇ 32 ਮਿੰਟ ਤਕ ਰਿਹਾ ਅਤੇ ਐਡਵਿਨ ਬਜ ਐਲਡਰਿਨ ਨੇ ਲਗਭਗ 15 ਮਿੰਟ ਘੱਟ ਬਿਤਾਏ। ਚੰਨ ’ਤੇ ਪੈਰ ਰੱਖਣ ਉਪ੍ਰੰਤ ਦੋਵਾਂ ਪੁਲਾੜ ਯਾਤਰੀਆਂ ਨੇ ਉਥੇ ਇਕ ਅਮਰੀਕੀ ਝੰਡਾ ਸਥਾਪਤ ਕੀਤਾ, ਚੰਦਰਮਾ ਦੀਆਂ ਚਟਾਨਾਂ ਨੂੰ ਇਕੱਠਾ ਕੀਤਾ ਅਤੇ ਪੁਲਾੜ ਯਾਨ ’ਤੇ ਵਾਪਸ ਆਉਣ ਤੋਂ ਪਹਿਲਾਂ ਵਿਗਿਆਨਕ ਪ੍ਰਯੋਗ ਕੀਤੇ। ਉਸ ਨੇ ਓਵਲ ਦਫ਼ਤਰ ਤੋਂ ਰੇਡੀਉ ਰਾਹੀਂ ਰਾਸ਼ਟਰਪਤੀ ਰਿਚਰਡ ਨਿਕਸਨ ਨਾਲ ਗੱਲਬਾਤ ਵੀ ਕੀਤੀ।ਚੰਨ ਉੱਤੇ ਯਾਦਗਾਰੀ ਪੈਰਾਂ ਦੇ ਨਿਸ਼ਾਨ ਛੱਡ ਉਥੇ ਅਮਰੀਕਾ ਦਾ ਝੰਡਾ ਗੱਡ, ਚੰਨ ਉਤੇ ਕਈ ਪ੍ਰਯੋਗ ਕਰ ਕੇ ਚੰਨ ਦੀਆਂ 27 ਕਿਲੋ ਚਟਾਨਾਂ ਅਤੇ ਮਿੱਟੀ ਲੈ ਕੇ ਉਹ ਬੱਘੀ ਵਿਚ ਵਾਪਸ ਬੈਠੇ ਅਤੇ ਫਿਰ ਈਗਲ ਨੂੰ ਉਡਾ ਕੇ ਉਨ੍ਹਾਂ ਚੰਨ ਦੁਆਲੇ ਚੱਕਰ ਕੱਟ ਰਹੇ ਕੋਲੰਬੀਆ ਮਾਡਿਊਲ ਨਾਲ ਡਾਕਿੰਗ ਕੀਤੀ। ਤਿੰਨੇ ਵਾਪਸ ਤੁਰੇ ਅਤੇ 24 ਜੁਲਾਈ ਨੂੰ ਉਹ ਪ੍ਰਸ਼ਾਂਤ ਸਾਗਰ ਵਿਚ ਵਾਪਸ ਧਰਤੀ ਉਤੇ ਆ ਉਤਰੇ।

ਨੀਲ, ਐਲਡਰਿਨ ਤੇ ਕਾਲਿਨਜ਼ ਹੀਰੋ ਬਣ ਚੁੱਕੇ ਸਨ। ਨੀਲ ਸਭ ਤੋਂ ਵੱਡਾ ਹੀਰੋ।

ਇੱਥੇ ਇਹ ਵਿਸ਼ੇਸ਼ ਤੌਰ ’ਤੇ ਜ਼ਿਕਰਯੋਗ ਹੈ ਕਿ ਅਪੋਲ 11 ਮਿਸ਼ਨ ਤੋਂ ਅੱਠ ਸਾਲ ਪਹਿਲਾਂ ਮਈ 1961 ’ਚ ਰਾਸ਼ਟਰਪਤੀ ਜੌਹਨ ਐਫ਼ ਕੈਨੇਡੀ ਨੇ ਇਕ ਸਾਂਝੇ ਸੈਸ਼ਨ ਵਿਚ ਇਕ ਦਲੇਰ ਦ੍ਰਿਸ਼ਟੀਕੋਣ ਪੇਸ਼ ਕੀਤਾ ਜਦੋਂ ਉਸ ਨੇ ਦਹਾਕੇ ਦੇ ਅੰਤ ਤਕ ਚੰਦਰਮਾ ਉੱਤੇ ਇਕ ਮਨੁੱਖ ਭੇਜਣ ਦਾ ਜ਼ਿਕਰ ਕੀਤਾ। ਉਸ ਸਮੇਂ ਕਈਆਂ ਨੇ ਉਸ ਦੇ ਸੁਪਨੇ ਨੂੰ ਪਾਗਲਪਨ ਕਿਹਾ। ਕਈਆਂ ਨੇ ਇਸ ਨੂੰ ਸੰਯੁਕਤ ਰਾਜ ਅਤੇ ਸੋਵੀਅਤ ਯੂਨੀਅਨ ਵਿਚਕਾਰ ਸੀਤ ਯੁੱਧ ਦੇ ਸਤਰੰਜ ਮੈਚ ’ਚ ਇਕ ਹੋਰ ਰਣਨੀਤਕ ਚਾਲ ਵਜੋਂ ਦੇਖਿਆ। ਉਸ ਸਮੇਂ ਅਠੱਤੀ ਸਾਲ ਦਾ ਨੀਲ ਹੁਣ ਬਿਆਸੀ ਸਾਲ ਦੀ ਉਮਰੇ ਸਾਡੇ ਤੋਂ ਵਿਛੜਿਆ ਹੈ। ਆਰਮਸਟਾਂਗ ਦੀ ਮੌਤ 2012 ਵਿਚ ਸਿਨਸਿਨਾਟੀ, ਓਹੀਓ ਵਿਚ ਹੋਈ ਸੀ। ਇਸ ਕਦਮ ਨਾਲ ਦੁਨੀਆਂ ਵਿਚ ਸਦੀਆਂ ਤੋਂ ਚੰਦਾ ਮਾਮਾ ਬਾਰੇ ਲਗਾਈਆਂ ਜਾਂਦੀਆਂ ਰਹੀਆਂ ਕਿਆਸ ਅਰਾਈਆਂ ਵੀ ਖ਼ਤਮ ਹੋ ਗਈਆਂ ਸਨ।

ਹੁਣ ਭਾਰਤ ਨੂੰ ਚੰਦਰਯਾਨ-3 ਰਾਹੀਂ ਚੰਨ ਉਤੇ ਉਤਰਨ ਦੀ ਮਿਲੀ ਸਫਲਤਾ ਨਾਲ ਜਿਥੇ ਸੰਸਾਰ ਦਾ ਚੌਥਾ ਅਜੇਹਾ ਦੇਸ਼ ਬਣ ਗਿਆ ਹੈ ਉਥੇ ਚੰਦਰਮਾ ਦੇ ਦਖਣੀ ਧਰੁਵ ਤੇ ਭਾਰਤੀ ਝੰਡਾ ਗੱਡਣ ਵਾਲਾ ਪਹਿਲਾ ਦੇਸ਼।

– ਡਾ. ਸਵਿੰਦਰ ਸਿੰਘ ਉੱਪਲ

# ਨਾਮਧਾਰੀ ਲਹਿਰ ਤੇ ਜੀਵਨ-ਜਾਚ

ਨਾਮਧਾਰੀ ਲਹਿਰ ਮਹਾਂਪੁਰਸ਼ਾਂ ਰਾਹੀਂ ਚਲਾਈ ਗਈ ਸੀ। ਅਜਿਹੇ ਮਹਾਂਪੁਰਸ਼ ਚਾਨਣ ਮੁਨਾਰਿਆਂ ਵਾਂਗ ਹੁੰਦੇ ਹਨ ਜੋ ਸੰਸਾਰ-ਸਾਗਰ ਵਿਚ ਵਿਚਰ ਰਹੇ ਮਨੁੱਖੀ ਜਹਾਜ਼ਾਂ ਨੂੰ ਘੁੰਮਣ-ਘੇਰੀਆਂ ਤੋਂ ਬਚਾ ਕੇ ਸਿੱਧੇ ਤੇ ਸੁਖੈਨ ਰਾਹ ਉਤੇ ਤੁਰਨ ਦੀ ਅਗਵਾਈ ਦੇਂਦੇ ਰਹਿੰਦੇ ਹਨ। ਅਸੀਂ ਉਹਨਾਂ ਦੇ ਜੀਵਨ, ਕਰਮ ਤੇ ਬਚਨਾਂ ਤੋਂ ਜੀਵਨ-ਜਾਚ ਸਿਖ ਸਕਦੇ ਹਾਂ ਜਿਸ ਦੀ ਅਗਵਾਈ ਵਿਚ ਅਸੀਂ ਆਪਣੇ ਜੀਵਨ ਨੂੰ ਢਾਲ ਕੇ ਜ਼ਿੰਦਗੀ ਦਾ ਵਧੇਰੇ ਆਨੰਦ ਮਾਣ ਲੈਂਦੇ ਹਾਂ ਅਤੇ ਆਪਣੇ ਅੰਤਮ-ਨਿਸ਼ਾਨੇ ਨੂੰ ਅਸਾਨੀ ਨਾਲ ਪ੍ਰਾਪਤ ਕਰ ਸਕਦੇ ਹਾਂ।

ਅਫ਼ਲਾਤੂਨ (Plato) ਦਾ ਇਹ ਵਿਚਾਰ ਬਿਲਕੁਲ ਠੀਕ ਹੈ ਕਿ ਜ਼ਿੰਦਗੀ ਹਰ ਮਨੁੱਖ ਨੂੰ ਸਵੈ-ਸਾਧਨਾ ਦਾ ਇਕ ਮਹਾਨ ਅਵਸਰ ਪ੍ਰਦਾਨ ਕਰਦੀ ਹੈ। ਇਸ ਸਵੈ-ਸਾਧਨਾ ਦੀ ਪ੍ਰਾਪਤੀ ਲਈ ਉਹ ਮਹਾਂਪੁਰਸ਼ਾਂ ਦੇ ਵੱਖੋ ਵੱਖਰੇ ਪਹਿਲੂਆਂ ਤੋਂ ਗੁਜ਼ਾਰੇ ਸਫ਼ਲ ਜੀਵਨ ਵਿਚੋਂ ਪ੍ਰੇਰਨਾ ਤੇ ਅਗਵਾਈ ਲੈ ਸਕਦਾ ਹੈ।

ਅਫ਼ਲਾਤੂਨ ਦੇ ਚੇਲੇ ਅਰਸਤੂ (Aristotle) ਅਨੁਸਾਰ ਜ਼ਿੰਦਗੀ ਜੀਣ ਨਾਲ ਹੀ ਚੰਗੇਰੇ ਜੀਵਨ-ਰਾਹ ਦਾ ਪਤਾ ਲਗਦਾ ਹੈ। ਤਾਰੀ ਤਰਨ ਦੀ ਕਲਾ ਸਿਖਣ ਲਈ ਤਲਾਅ ਵਿਚ ਵੜਨਾ, ਸ਼ੁਰੂ ਸ਼ੁਰੂ ਵਿਚ ਗੋਤੇ ਖਾਣਾ ਤੇ ਫਿਰ ਸਫ਼ਲਤਾ ਪ੍ਰਾਪਤ ਕਰਨਾ ਜ਼ਰੂਰੀ ਹੁੰਦਾ ਹੈ। ਇੰਜ ਕੀਤੇ ਬਿਨਾਂ ਤਰਨ ਦੀ ਜਾਚ ਨਹੀਂ ਆਉਂਦੀ। ਕੋਈ ਤਲਾਅ ਦੇ ਕਿਨਾਰੇ ਉਤੇ ਭਾਵੇਂ ਸਾਰੀ ਉਮਰ ਲੋਕਾਂ ਨੂੰ ਤਾਰੀ ਤਰਦਿਆਂ ਵੇਖਦਾ ਰਹੇ, ਤਰਨ ਦੀ ਜਾਚ ਕੇਵਲ ਵੇਖਣ ਨਾਲ ਨਹੀਂ ਆ ਸਕਦੀ। ਇਹ ਸਿੱਖਣ ਲਈ ਪਾਣੀ ਵਿਚ ਵੜਨਾ ਜ਼ਰੂਰੀ ਹੈ।

ਤਰਨ ਤੋਂ ਤਾਂ ਕੋਈ ਇਨਸਾਨ ਬਚ ਸਕਦਾ ਹੈ ਪਰ ਜੀਵਨ ਜੀਣ ਤੋਂ ਕੋਈ ਨਹੀਂ ਬਚ ਸਕਦਾ। ਹਰ ਮਨੁੱਖ ਨੂੰ ਇਸ ਸੰਸਾਰ ਵਿਚ ਆ ਕੇ ਕਿਸੇ ਨਾ ਕਿਸੇ ਤਰੀਕੇ ਨਾਲ ਜੀਵਨ ਜੀਣਾ ਹੀ ਪੈਂਦਾ ਹੈ। ਇਸ ਯਥਾਰਥ ਤੋਂ ਕੋਈ ਨਹੀਂ ਮੁਨਕਰ ਹੋ ਸਕਦਾ। ਜਦ ਜੀਵਨ ਜੀਣਾ ਪੈਣਾ ਹੀ ਹੈ ਤਾਂ ਕਿਉਂ ਨਾ ਇਸ ਨੂੰ ਸੁੱਘੜਤਾ, ਸੁਢੰਗਤਾ ਤੇ ਸੁਖੈਨਤਾ ਨਾਲ ਗੁਜ਼ਾਰਨ ਲਈ ਵਿਉਂਤਿਆ ਜਾਏ।

ਡਾ. ਰਾਧਾ ਕ੍ਰਿਸ਼ਨਨ ਅਨੁਸਾਰ ਹਰ ਮਨੁੱਖ ਅੰਦਰ ਇਹ ਤੀਬਰ ਇਛਾ ਹੁੰਦੀ ਹੈ ਕਿ ਨਾ ਕੇਵਲ ਜੀਵਨ ਜੀਵਿਆ ਹੀ ਜਾਏ ਸਗੋਂ ਚੰਗੇਰਾ ਤੇ ਉਚੇਰਾ ਤੇ ਜੀਵਨ ਜੀਣ ਦਾ ਆਨੰਦ ਮਾਣਿਆ ਜਾਏ। ਇਹੋ ਇੱਛਾ ਹੀ ਮਨੁੱਖ ਅੰਦਰ ਧਰਮ ਦੀ ਖੁਸ਼ਬੋ ਖਲੇਰਦੀ ਹੈ।

ਨਾਮਧਾਰੀ ਲਹਿਰ ਦੇ ਉਦੇਸ਼, ਸਰੋਤ ਅਤੇ ਪ੍ਰੇਰਨਾ ਸਿੱਖ-ਧਰਮ ਵਾਲੇ ਹੀ ਹਨ। ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਸੱਚਾ ਤੇ ਸੁਚਾ ਜੀਵਨ ਜੀਣ ਦਾ ਉਪਦੇਸ਼ ਦਿੱਤਾ ਸੀ। ਉਹ ਆਪਣੀ ਬਾਣੀ ਵਿਚ ਸੱਚ (ਸਤਿ) ਤੇ ਸੁਚ ਉਤੇ ਬਹੁਤ ਜ਼ੋਰ ਦੇਂਦੇ ਹਨ। ਉਨ੍ਹਾਂ ਅਨੁਸਾਰ ਸੱਚ ਦੀ ਬੜੀ ਮਹਿਮਾ ਹੈ ਪਰ ਸਾਦਾ ਤੇ ਸੁਚਾ ਜੀਵਨ ਉਸ ਤੋਂ ਵੀ ਉਪਰ ਦੀ ਮਹਾਨਤਾ ਰੱਖਦਾ ਹੈ:

ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥

ਸਿੱਖ ਧਰਮ ਸਰਬੱਤ ਦਾ ਭਲਾ ਮੰਗਣ ਵਾਲਾ ਹੈ ਅਤੇ ਉਸ ਅਨੁਸਾਰ:

ਨਾ ਕੋ ਬੈਰੀ ਨਹੀਂ ਬਿਗਾਨਾ<br>
ਸਗਲ ਸੰਗਿ ਹਮ ਕਉ ਬਨਿ ਆਈ॥ (ਮਹਲਾ 5)

ਇੰਜ ਸਿੱਖ ਗੁਰੂ ਸਾਹਿਬਾਨ ਨੇ ਆਪਣੇ ਸਿੱਖਾਂ ਨੂੰ ਮਾਨਵਵਾਦੀ ਦ੍ਰਿਸ਼ਟੀਕੋਣ ਅਪਣਾਉਣ ਲਈ ਪ੍ਰੇਰਿਆ। ਮਨੁੱਖ ਵਲੋਂ ਕਿਸੇ ਅਪਣਾਏ ਜੀਵਨ-ਦ੍ਰਿਸ਼ਟੀਕੋਣ ਦਾ ਇਮਤਿਹਾਨ ਕਿਸੇ ਅਚਾਨਕ ਆ ਪਈ ਆਪੱਤੀ ਜਾਂ ਹੋਏ ਦੁਖਾਂਤ ਸਮੇਂ ਹੁੰਦਾ ਹੈ ਅਤੇ ਉਸਦੇ ਉਸ ਸਮੇਂ ਪ੍ਰਗਟਾਏ ਵਿਚਾਰਾਂ ਅਤੇ ਕੀਤੇ ਕਰਮਾਂ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਉਹ ਉਸ ਦ੍ਰਿਸ਼ਟੀਕੋਣ ਅਨੁਸਾਰ ਕਿਤਨਾਂ ਕੁਝ ਜੀਵਨ ਵਿਚ ਚਲ ਰਿਹਾ ਹੈ।

1947 ਈ. ਵਿਚ ਹੋਈ ਦੇਸ਼ ਵੰਡ ਨੇ ਭਾਰਤ ਵਿਚ ਚਾਰੇ ਪਾਸੇ ਫਿਰਕੂ ਫਸਾਦਾਂ ਦੀ ਅੱਗ ਬਾਲ ਦਿੱਤੀ ਸੀ ਜਿਸਦੇ ਸੇਕ ਨਾਲ ਲੱਖਾਂ ਇਨਸਾਨ ਝੁਲਸੇ ਜਾਂ ਮਰੇ। ਉਸ ਇਤਿਹਾਸਕ ਪਰ ਦਰਦਨਾਕ ਘਟਨਾ ਦੇ ਸੰਦਰਭ ਵਿਚ ਨਾਮਧਾਰੀਆਂ ਵਲੋਂ ਅਪਣਾਏ ਗਏ ਵਤੀਰੇ ਦਾ ਜ਼ਿਕਰ ਕਰਦਿਆਂ ਕਾਮਰੇਡ ਸੋਹਨ ਸਿੰਘ ਜੋਸ਼ ਲਿਖਦਾ ਹੈ: ‘‘1946-47 ਦੇ ਹਿੰਦੂ-ਮੁਸਲਿਮ ਫਸਾਦਾਂ ਦੇ ਦਿਨ ਮੈਨੂੰ ਕਦੇ ਨਹੀਂ ਭੁਲ ਸਕਦੇ। ਉਨ੍ਹਾਂ ਦਿਨਾਂ ਵਿਚ ਜਾਂ ਮਹਾਰਾਜ ਪਰਤਾਪ ਸਿੰਘ ਜੀ ਦੀ ਅਗਵਾਈ ਵਿਚ ਕੂਕੇ ਸਨ ਜਾਂ ਕਮਿਊਨਿਸਟ ਜਿਨ੍ਹਾਂ ਨੇ ਆਪਣੇ ਸਿਰਾਂ ਉਤੇ ਫਿਰਕੂ ਭੂਤਾਂ ਨੂੰ ਸਵਾਰ ਨਹੀਂ ਹੋਣ ਦਿੱਤਾ।... ਉਹ ਸਭ ਇਹਨਾਂ ਫਸਾਦਾਂ ਦੇ ਵਿਚ ਹੋ ਕੇ ਰੋਕਣ ਲਈ ਛਾਤੀਆਂ ਤਾਣ ਕੇ ਖਲੋ ਗਏ। ਮਹਾਰਾਜ ਜੀ ਦੀ ਇਸ ਅਸੂਲ-ਪਰਸਤੀ ਉਤੇ ਜਿੰਨਾ ਵੀ ਪੰਜਾਬੀ ਮਾਣ ਕਰਨ ਥੋੜ੍ਹਾ ਹੈ।’’

ਕਿਸੇ ਕੌਮ ਜਾਂ ਸੰਪਰਦਾਇ ਦਾ ਅਸਲੀ ਆਚਾਰ (character) ਉਸ ਉਪਰ ਆ ਪਏ ਸੰਕਟ ਸਮੇਂ ਹੀ ਪਤਾ ਲਗਦਾ ਹੈ। ਉਹ ਸੰਕਟ ਹੀ ਉਸਦੇ ਆਚਾਰ ਦੀ ਪੁਖਤਗੀ ਨੂੰ ਜਾਂਚਦਾ, ਪੜਤਾਲਦਾ ਹੈ। ਵੀਹਵੀਂ ਸਦੀ ਦੇ ਮਨੁੱਖ ਦੇ ਗਿਰਦੇ ਆਚਾਰ ਉਤੇ ਚਿੰਤਾ ਪ੍ਰਗਟ ਕਰਦਿਆਂ ਭਾਰਤ ਦੇ ਪਹਿਲੇ ਪ੍ਰਧਾਨ-ਮੰਤਰੀ, ਮਹਾਨ ਚਿੰਤਕ ਅਤੇ ਦਿਬਦ੍ਰਿਸ਼ਟੀ ਰੱਖਣ ਵਾਲੇ ਪੰਡਤ ਜਵਾਹਰ ਲਾਲ ਨਹਿਰੂ ਨੇ ਠੀਕ ਹੀ ਆਖਿਆ ਸੀ ਕਿ ਅੱਜ ਦਾ ਸਭ ਤੋਂ ਵੱਡਾ ਕਰਾਈਸਸ (ਸੰਕਟ) ਓਨਾ ਹੋਰ ਕਿਸੇ ਚੀਜ਼ ਦਾ ਨਹੀਂ ਜਿਤਨਾ ਕੈਰੈਕਟਰ (ਆਚਾਰ) ਦਾ ਹੈ। ਆਚਰਨ ਉਸਾਰੀ ਵਿਚ ਪ੍ਰਭੂ ਦਾ ਨਾਮ ਜਪਣਾ ਬੜੀ ਮਦਦ ਕਰਦਾ ਹੈ। ਇਸੇ ਕਾਰਨ ਸਿੱਖ ਗੁਰੂ ਸਾਹਿਬਾਨ ਨੇ ਨਾਮ ਜਪਣ ਉਤੇ ਬੜਾ ਜ਼ੋਰ ਦਿੱਤਾ ਹੈ। ਗੁਰਬਾਣੀ ਨੂੰ ਕੇਵਲ ਤੋਤੇ ਵਾਂਗ ਪੜ੍ਹਨ ਜਾਂ ਰੱਟਣ ਨਾਲ ਕੰਮ ਨਹੀਂ ਬਣਨਾ, ਸਗੋਂ ਬਾਣੀ ਵਿਚਲੇ ਸ਼ੁਭ ਵਿਚਾਰਾਂ ਨੂੰ ਮਨ, ਬਚਨ, ਕਰਮ ਰਾਹੀਂ ਜੀਉਣਾ ਵੀ ਜ਼ਰੂਰੀ ਹੈ।

ਜਿਸ ਤਰ੍ਹਾਂ ਸਿਆਣਾ ਮਾਲੀ ਆਪਣੀ ਫ਼ੱਸਲ ਦੀ ਬੇਹਤਰੀ ਲਈ ਉਹਨਾਂ ਨੁਕਸਾਨ ਦੇਣ ਵਾਲੀਆਂ ਫਾਲਤੂ ਜੜ੍ਹਾਂ ਬੂਟੀਆਂ ਨੂੰ ਕੱਢ ਸੁਟਦਾ ਹੈ, ਇਸੇ ਤਰ੍ਹਾਂ ਸੂਝਵਾਨ ਗੁਰੂ ਆਪਣੇ ਪੈਰੋਕਾਰਾਂ ਵਿਚ ਆ ਵੜੇ ਗਲਤ ਮਨੁੱਖਾਂ ਦੀ ਪ੍ਰਵਾਨਗੀ ਨਹੀਂ ਦੇਂਦਾ। ਬਰਮਾਂ ਵਿਚ ਨਜ਼ਰਬੰਦੀ ਦੇ ਦੌਰਾਨ ਮਹਾਰਾਜ ਰਾਮ ਸਿੰਘ ਜੀ ਨੇ ਆਪਣੇ ਸੇਵਕਾਂ ਦੀ ਅਗਵਾਈ ਲਈ ਕੁਝ ਹੁਕਮਨਾਮੇ ਜਾਰੀ ਕੀਤੇ ਸਨ। ਇਕ ਹੁਕਮਨਾਮੇ ਵਿਚ ਉਹ ਲਿਖਦੇ ਹਨ, ‘‘ਸੋ ਭਾਈ ਕੇ ਤਾਂ ਪਿਛਾ ਰਾਤ ਸਵਾ ਪਹਿਰ ਰਹੀ ਤੇ ਹਮੇਸ਼ ਭਜਨ ਬਾਣੀ ਕੀਤਾ, ਮਾਲਾ ਫੇਰੀ, ਦਿਨ ਰਾਤ ਭਜਨੁ ਬਾਣੀ ਕਰਿਆ ਕਰੋ। ਜੇ ਨਹੀਂ ਭਜਨੁ ਬਾਣੀ ਹੋਇ ਸਕਦਾ ਤਾਂ ਰੋਟੀਆਂ ਪਕਾਇਆ ਕਰੋ, ਘਾਹੁ ਖੋਤਿਆ ਕਰੋ। ਜੇ ਦੋ ਮੈਂ ਤੇ ਕੁਛ ਨਹੀਂ ਕਰਿਨਾ ਤਾਂ ਡੇਰੇ ਤੇ ਚਲਾ ਜਾਣਾ ਸਿਮਰੁ ਪਾਸ। ਜੋ ਥੁਆਨੂੰ ਤਿਨਾਂ ਬਾਤਾਂ ਮੈਂ ਤੇ ਅਛੀ ਲੱਗੇ ਸੋ ਕਰਿ ਲੈਣੀ। ਹੋਰ ਭੀ ਭਜਨੁ ਵਾਣੀ ਨਾ ਕਰੇ, ਓਸਕੋ ਬੀ ਡੇਰੇ ਤੇ ਨਿਕਾਲ ਦੇਣਾ। ਜੋ ਡੇਰੇ ਰਹਿ ਕੇ ਚੋਰੀ ਜਾਰੀ ਕਰੇ, ਸਭ ਕੋ ਡੇਰੇ ਤੇ ਕਢਿ ਦੇਣਾ, ਜਨਾਨਾ ਹੋਵੇ ਭਾਮੇ ਮਰਦਾਨਾ ਹੋਵੇ।’’ ਉਹ ਜਾਣਦੇ ਸਨ ਕਿ ਕਾਲਖ਼ ਦਾ ਦਾਗ ਚਿਟੇ ਕੱਪੜੇ ਉਤੇ ਝੱਟ ਲਗਦਾ ਹੈ

ਅਤੇ ਭੈੜਾ ਦਿਸਣ ਕਾਰਣ ਉਸਦੀ ਸਵੱਛਤਾ ਨੂੰ ਬਰਬਾਦ ਕਰ ਦੇਂਦਾ ਹੈ। ਇਸ ਗੱਲ ਵਿਚ ਕੋਈ ਸ਼ੱਕ ਵੀ ਨਹੀਂ ਕਿ ਨਕਾਰਾਤਮਕਤਾ (Negativism) ਦਾ ਸਕਾਰਾਤਮਕਤਾ (Positivism) ਦੇ ਮੁਕਾਬਲੇ ਤੇ ਮਨੁੱਖ ਉਤੇ ਪੈਣ ਵਾਲਾ ਪ੍ਰਭਾਵ ਬਹੁਤ ਮਾਰੂ ਹੁੰਦਾ ਹੈ।

ਜੀਵਨ ਦੀ ਰਾਗਾਤਮਕਤਾ ਉਹ ਸੰਜੀਵਨੀ ਬੂਟੀ ਹੈ ਜੋ ਮਨੁੱਖ ਨੂੰ ਆਤਮਕ ਸ਼ਾਂਤੀ, ਸਰੀਰਕ ਸੁਖ ਤੇ ਮਾਨਸਕ ਇਕਾਗਰਤਾ ਬਖ਼ਸ਼ਦੀ ਹੈ। ਇਸੇ ਕਾਰਨ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਜੀਵਨ ਦੀ ਰਾਗਾਤਮਕਤਾ ਨਾਲ ਜੋੜਨ ਲਈ ਆਪਣੀ ਸਾਰੀ ਬਾਣੀ ਰਾਗਾਂ ਵਿਚ ਉਚਾਰੀ। ਉਹਨਾਂ ਦੀ ਪਾਈ ਲੀਹ ਉਤੇ ਹੀ ਤੁਰਦਿਆਂ ਬਾਕੀ ਗੁਰੂ ਸਾਹਿਬਾਨ ਨੇ ਵੀ ਆਪਣੀ ਬਾਣੀ ਰਾਗਾਂ ਵਿਚ ਹੀ ਲਿਖੀ ਅਤੇ ਰਾਗਾਂ ਅਨੁਸਾਰ ਕੀਰਤਨ ਕਰਨ ਦੀ ਪ੍ਰਥਾ ਪਾਈ। ਮਹਾਰਾਜ ਪਰਤਾਪ ਸਿੰਘ ਜੀ ਵਲੋਂ ਗੁਰਮਤਿ ਸੰਗੀਤ ਦੇ ਪ੍ਰਚਾਰ ਤੇ ਪ੍ਰਸਾਰ ਲਈ ਕੀਤੇ ਉਪਰਾਲਿਆਂ ਦਾ ਜ਼ਿਕਰ ਕਰਦਿਆਂ ਦੇਵਿੰਦਰ ਸਿੰਘ ਗਿਲ ਲਿਖਦਾ ਹੈ, ‘‘ਸਤਿਗੁਰੂ ਪਰਤਾਪ ਸਿੰਘ ਜੀ ਆਪ ਮਹਾਨ ਕਲਾਕਾਰ ਸਨ। ਆਪ ਜੀ ਪ੍ਰਾਚੀਨ ਰੀਤਾਂ ਤੇ ਬੰਦਸ਼ਾਂ ਦਾ ਨਿਭਾਅ ਸਾਜ਼ਾਂ ਤੇ ਬੜੀ ਸੁਖੈਨਤਾ ਨਾਲ ਗਾ ਸਕਦੇ ਸਨ। ਆਪ ਜੀ ਨੂੰ ਇਕ ਤਾਲਾ, ਜੈਤਾਰ, ਇੰਦਰ ਤਾਰ, ਆੜਾ, ਚੁਤਾਲਾ, ਝੱਬ, ਚੰਚਲ ਤੇ ਤਿੰਨ ਤਾਰ ਵਿਚ ਰਾਗਾਂ ਦੀ ਮੁਹਾਰਤ ਹਾਸਲ ਸੀ। ਧਮਾਰ ਅਤੇ ਧਰੂਪਦ ਵਿਚ ਵੀ ਬਹੁਤ ਦਿਲਚਸਪੀ ਸੀ। ਦਿਲਰੁਬਾ ਆਪ ਜੀ ਦਾ ਹਰਮਨ ਪਿਆਰਾ ਸਾਜ ਸੀ। ਆਪ ਜੀ ਸ੍ਰੀ ਆਦਿ ਗ੍ਰੰਥ ਵਿਚ ਆਏ ਰਾਗਾਂ ਨੂੰ ਸੰਪੂਰਨ ਤੌਰ ਤੇ ਗਾਇਨ ਕਰਨ ਦੀ ਮੁਹਾਰਤ ਰੱਖਦੇ ਸਨ। ਇਹਨਾਂ ਰਾਗਾਂ ਦੇ ਗਾਇਨ ਦੇ ਪ੍ਰਚਾਰ ਲਈ ਆਪ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਸੰਗੀਤ ਵਿਦਿਆਲਾ ਖੋਲ੍ਹਿਆ ਜਿਸਦੇ ਪ੍ਰਥਮ ਅਧਿਆਪਕ ਹਰਨਾਮ ਸਿੰਘ ਚੰਵਿਡੇ ਵਾਲੇ ਨਿਯੁਕਤ ਕੀਤੇ ਗਏ।... ਆਪ ਜੀ ਨੇ ਗੁਰਮਤਿ ਸੰਗੀਤ ਨੂੰ ਉਤਸ਼ਾਹਤ ਕਰਨ ਲਈ ਸ੍ਰੀ ਭੈਣੀ ਸਾਹਿਬ ਵਿਖੇ 1933 ਈਸਵੀ ਨੂੰ ਗੁਰਮਤਿ ਸੰਗੀਤ ਸੰਮੇਲਨ ਕਰਵਾਇਆ।... ਉਸ ਸੰਮੇਲਨ ਤੇ ਪ੍ਰਤੀਯੋਗਤਾ ਵਿਚ ਦੂਰ ਦੂਰ ਤੋਂ ਰਾਗੀ ਤੇ ਸੰਗੀਤਕਾਰਾਂ ਨੇ ਭਾਗ ਲਿਆ।’’ ਜਿੱਤਣ ਵਾਲੇ ਕਲਾਕਾਰਾਂ ਤੇ ਸੰਗੀਤਾਰਾਂ ਨੂੰ ਭਰਵੇਂ ਇਨਾਮ ਦਿੱਤੇ ਗਏ ਸਨ।

ਸਿੱਖ ਧਰਮ ਸਭ ਮਨੁੱਖਾਂ ਨੂੰ ‘ਸਭੇ ਸਾਂਝੀਵਾਲ ਸਦਾਇਨਿ’ ਮੰਨਦਾ ਹੈ। ਉਸ ਅਨੁਸਾਰ ‘ਏਕੁ ਪਿਤਾ ਏਕਸ ਕੇ ਹਮ ਬਾਰਿਕ’ ਜੀਵਨ ਸਿਧਾਂਤ ਪ੍ਰਚਾਰਿਆ ਗਿਆ ਹੈ। ਮਹਾਰਾਜ ਪਰਤਾਪ ਸਿੰਘ ਜੀ ਬੜੇ ਦੂਰਦਰਸ਼ੀ ਤੇ ਸੂਝਵਾਨ ਮਹਾਂਪੁਰਸ਼ ਸਨ। ਉਹ ਜਾਣਦੇ ਸਨ ਕਿ ਅੰਗਰੇਜ਼ਾਂ ਦੀ ਬਿੱਲੀ, ਚਤਰ ਚਾਲਾਕ ਤੇ ਸਿਰੜੀ ਕੌਮ ਤੋਂ ਭਾਰਤ ਦਾ ਛੁਟਕਾਰਾ ਉਦੋਂ ਤੀਕ ਨਹੀਂ ਹੋ ਸਕਦਾ ਜਿਤਨਾਂ ਚਿਰ ਭਾਰਤੀਆਂ ਵਿਚ ਏਕਤਾ ਤੇ ਲਕਸ਼-ਪ੍ਰਾਪਤੀ ਦੀ ਜ਼ਬਰਦਸਤ ਤਮੰਨਾ ਪੈਦਾ ਨਹੀਂ ਹੋ ਜਾਂਦੀ। ਉਨ੍ਹਾਂ ਇਹ ਨਿਸ਼ਾਨਾ ਪ੍ਰਾਪਤ ਕਰਨ ਵਾਸਤੇ ਆਪਣੇ ਪ੍ਰਾਂਤ ਪੰਜਾਬ ਤੋਂ ਇਹ ਕੰਮ ਆਰੰਭਿਆ। ਉਨ੍ਹਾਂ ਦੀ ਤੀਬਰ ਇੱਛਾ ਸੀ ਕਿ ਸਾਰੀਆਂ ਦੀਆਂ ਸਾਰੀਆਂ ਗੁਰੂ ਨਾਨਕ ਦੇਵ ਨੂੰ ਆਦਿ ਗੁਰੂ ਮੰਨਣ ਵਾਲੀਆਂ ਸੰਪ੍ਰਦਾਵਾਂ ਮਿਲ ਕੇ ਗੁਰੂ ਨਾਨਕ ਮਿਸ਼ਨ ਦਾ ਪ੍ਰਚਾਰ ਕਰਨ ਨਾ ਕਿ ਇਕ ਦੂਜੇ ਨੂੰ ਨੀਵਾਂ ਦਿਖਾਉਣ ਜਾਂ ਆਲੋਚਨਾ ਕਰਨ ਦੀ ਭਾਵਨਾ ਬਣਾਉਣ। ਉਨ੍ਹਾਂ ਦੀ ਹਿੰਮਤ ਤੇ ਅਗਵਾਈ ਨਾਲ ‘ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ’ ਭੈਣੀ ਸਾਹਿਬ ਵਿਖੇ 13 ਅਕਤੂਬਰ 1934 ਈ. ਨੂੰ ਬੁਲਾਈ ਗਈ ਅਤੇ ਇਸ ਦੇ ਪ੍ਰਧਾਨ ਭਾਈ ਸਾਹਿਬ ਭਾਈ ਅਰਜਨ ਸਿੰਘ ਬਾਗੜੀਆਂ ਬਣਾਏ ਗਏ। ਇਸ ਵਿਚ ਬਹੁਤ ਸਾਰੀਆਂ ਗੁਰੂ ਨਾਨਕ ਨਾਮ ਲੇਵਾ ਸੰਪ੍ਰਦਾਵਾਂ ਨੇ ਹਿੱਸਾ ਲਿਆ। ਇਸ ਤਰ੍ਹਾਂ ਦੀ ਕਾਨਫਰੰਸ ਸਿੱਖਾਂ ਵਿਚ ਪਹਿਲੀ ਵਾਰੀ ਹੋਈ ਸੀ।

ਉਨ੍ਹਾਂ ਦਾ ਇਸ ਕਾਨਫਰੰਸ ਨੂੰ ਕਰਾਉਣ ਦਾ ਪ੍ਰਮੁੱਖ ਆਸ਼ਾ ਇਹ ਸੀ ਕਿ ਹਰ ਗੁਰੂ ਨਾਨਕ ਨਾਮ ਲੇਵਾ ਸਿੱਖ ਇਕ ਦੂਜੇ ਨੂੰ ਖੰਡਨ ਕਰਨ ਦੀ ਬਜਾਏ ਇਕ ਦੂਜੇ ਨਾਲ ਰੱਲ ਕੇ ਸਿੱਖੀ ਦਾ ਪ੍ਰਚਾਰ ਕਰੇ। ਇੰਜ ਹਰ ਸਿੱਖ ਵਿਚ ਅਨੁਸ਼ਾਸਨ, ਭਰਾਤਰੀ ਤੇ ਪ੍ਰੇਮ ਭਾਵਨਾ ਪੈਦਾ ਹੋਏਗੀ ਜੋ ਉਸ ਨੂੰ ਅਧਿਆਤਮਕ ਰਸਤੇ ਉਤੇ ਚਲਣ ਵਿਚ ਸਹਾਇਤਾ ਕਰੇਗੀ। ਉਸ ਕਾਨਫ਼ਰੰਸ ਵਿਚ ਜਿਹੜਾ ਮਤਾ ਪਾਸ ਕੀਤਾ ਗਿਆ ਸੀ ਉਹ ਵੀ ਇਹੋ ਆਸ਼ਾ ਪ੍ਰਗਟਾਂਦਾ ਹੈ-‘‘ਗੁਰੂ ਨਾਨਕ ਨੂੰ ਮੰਨਣ ਵਾਲੀਆਂ ਸਭ ਸੰਪ੍ਰਦਾਵਾਂ ਆਪਣੇ ਅਸੂਲਾਂ ਦਾ ਪ੍ਰੇਮ ਪਿਆਰ ਤੇ ਵਿਦਵਤਾ ਸਹਿਤ ਮੰਡਨ ਰੂਪ ਵਿਚ ਪ੍ਰਚਾਰ ਕਰਨ ਅਤੇ ਇਕ ਦੂਜੇ ਦੇ ਸਿਧਾਂਤਾਂ ਤੇ ਵਿਚਾਰਾਂ ਨੂੰ ਖੰਡਨ ਕਰਨ ਦੀ ਪਰਪਾਟੀ ਬੰਦ ਕਰ ਦਿੱਤੀ ਜਾਏ।’’ ਇੰਜ ਸਿੱਖਾਂ ਵਿਚ ਆਪਸ ਵਿਚਲੀ ਖਿਚੋਤਾਣ ਘਟੀ ਅਤੇ ਹਰ ਸਿੱਖ ਨੂੰ ਪਰਸਪਰ ਪ੍ਰੇਮ-ਪਿਆਰ ਤੇ ਸੱਦ-ਭਾਵਨਾ ਅਧੀਨ ਆਪਣੀ ਜ਼ਿੰਦਗੀ ਜੀਣ ਦੀ ਅਗਵਾਈ ਮਿਲੀ।

ਪੰਜਾਬੀ ਦੇ ਪ੍ਰਸਿੱਧ ਲੇਖਕ ਅਤੇ ਪ੍ਰੀਤ-ਫਲਸਫੇ ਦੇ ਪ੍ਰਮੁੱਖ ਮੁਦੱਈ ਸ੍ਰ. ਗੁਰਬਖਸ਼ ਸਿੰਘ (ਪ੍ਰੀਤਲੜੀ) ਨੇ ਉਸ ਅਦੁੱਤੀ, ਲਾਜਵਾਬ ਤੇ ਇਤਿਹਾਸਕ ਮਹਾਨਤਾ ਵਾਲੀ ਕਾਨਫ਼ਰੰਸ ਬਾਰੇ ਲਿਖਿਆ ਸੀ ਕਿ ‘‘ਇਸਦੇ ਉਪਰੰਤ ਇਸ ਪੁਸ਼ਪਹਾਰ ਦੀ ਹੋਂਦ ਤੇ ਸੋਭਾ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਨਿਰਮਾਨਤਾ, ਸਾਫ਼ਦਿਲੀ, ਡੁਲ੍ਹਦੇ ਪਿਆਰ, ਸੁਚੀ ਨੀਅਤ ਤੇ ਖੇੜੂ ਸੁਭਾਅ ਦਾ ਸਿੱਟਾ ਹੈ। ਕੀ ਅਕਾਲੀ ਅਤੇ ਕੀ ਚੀਫ਼ ਖਾਲਸਾ ਦੀਵਾਨ ਤੇ ਕੀ ਹੋਰ ਸਾਰੇ, ਇਸ ਜਾਦੂ ਅਸਰੀ ਨਾਲ ਮੋਹਿਤ ਮਲੂਮ ਹੁੰਦੇ ਸਨ। ਬਿਨਾਂ ਸੰਕੋਚ ਤੋਂ ‘ਮਹਾਰਾਜ’ ਦਾ ਸ਼ਬਦ ਵਰਤਿਆ ਜਾਂਦਾ ਸੀ ਤੇ ਚਰਨੀਂ ਹੱਥ ਲਗਾਏ ਜਾਂਦੇ ਸਨ। ਜਿਹਨਾਂ ਨੇ ਕਦੇ ਕਿਸੇ ਦੇ ਪੈਰੀਂ ਹੱਥ ਨਹੀਂ ਸੀ ਲਾਇਆ, ਉਹਨਾਂ ਨੂੰ ਮੈਂ ਮਹਾਰਾਜ ਪਰਤਾਪ ਸਿੰਘ ਜੀ ਦੇ ਚਰਨ ਛੋਹੰਦਿਆਂ ਵੇਖਿਆ ਹੈ।’’

ਇਹ ਦੇਖਣ ਲਈ ਕਿ ਮਹਾਰਾਜ ਪਰਤਾਪ ਸਿੰਘ ਜੀ ਨੇ ਉਸ ਸਮੇਂ ਦੇ ਆਪਣੇ ਪੈਰੋਕਾਰਾਂ ਦੇ ਜੀਵਨ ਵਿਚ ਆਪਣੀ ਸੁਚੱਜੀ ਜੀਵਨ-ਜਾਚ ਦੀ ਰੂਹ ਕਿਵੇਂ ਸਫਲਤਾ ਨਾਲ ਫੂਕੀ ਸੀ, ਸਾਨੂੰ ਪੰਜਾਬੀ ਦੇ ਪ੍ਰਸਿੱਧ ਲੇਖਕ ਗਿਆਨੀ ਹੀਰਾ ਸਿੰਘ ਦਰਦ ਦੇ ਏਹ ਸ਼ਬਦ ਪੜ੍ਹਨੇ ਜ਼ਰੂਰੀ ਬਣਦੇ ਹਨ: ‘‘ਕਾਨਫ਼ਰੰਸ ਸੱਦਣ ਵਾਲੇ ਨਾਮਧਾਰੀ ਵੀਰਾਂ ਦਾ ਪ੍ਰਬੰਧ ਆਪਣੇ ਲੀਡਰ ਸ੍ਰੀਮਾਨ ਮਹਾਰਾਜ ਪਰਤਾਪ ਸਿੰਘ ਜੀ ਦੀ ਕਮਾਨ ਹੇਠ ਸ਼ਲਾਘਾ ਯੋਗ ਸੀ। ਉਹਨਾਂ ਦੇ ਡਸਿਪਲਿਨ, ਆਈਆਂ ਸੰਗਤਾਂ ਨਾਲ ਸਲੂਕ, ਸੁਆਗਤ, ਲੰਗਰ ਤੇ ਕੈਂਪਾਂ ਦਾ ਇੰਤਜ਼ਾਮ, ਹਸਪਤਾਲ ਆਦਿ ਦੀ ਜਿੰਨੀ ਵੀ ਸਿਫ਼ਤ ਕੀਤੀ ਜਾਏ, ਥੋੜ੍ਹੀ ਹੈ। ਹੀਰਾ ਸਿੰਘ ਦਰਦ ਦੇ ਉਸ ਸਮਾਗਮ ਤੋਂ ਪੂਰੀ ਤਰ੍ਹਾਂ ਪ੍ਰਭਾਵਤ ਹੋ ਕੇ ਲਿਖੇ ਉਪਰਲੇ ਸ਼ਬਦ ਨਾਮਧਾਰੀ ਜਨਤਾ ਦੇ ਅਨੁਸ਼ਾਸਨ ਵਿਚ ਕੀਤੇ ਸੁੰਦਰ ਪ੍ਰਗਟਾਵੇ ਦਾ ਇਕ ਇਤਿਹਾਸਕ ਦਸਤਾਵੇਜ਼ ਹੈ।

ਇਸੇ ਚੰਗੀ ਪ੍ਰਥਾ ਨੂੰ ਵਿਸ਼ਾਲਤਾ ਤੇ ਭਰਾਵਲਤਾ ਦਾ ਰੰਗ ਦੇਣ ਲਈ ਮਹਾਰਾਜ ਪਰਤਾਪ ਸਿੰਘ ਜੀ ਨੇ 1943 ਈਸਵੀ ਵਿਚ ‘‘ਹਿੰਦੂ-ਸਿੱਖ ਮਿਲਾਪ ਕਾਨਫ਼ਰੰਸ’’ ਸ੍ਰੀ ਭੈਣੀ ਸਾਹਿਬ ਵਿਖੇ ਬੁਲਾਈ। ਉਹ ਜਾਣਦੇ ਸਨ ਕਿ ਅੰਗਰੇਜ਼ ਹਿੰਦੁਸਤਾਨੀਆਂ ਵਿਚ ‘ਪਾੜੋ ਤੇ ਰਾਜ ਕਰੋ’ ਦੀ ਨੀਤੀ ਦਾ ਪ੍ਰਚਾਰ ਕਰ ਰਹੇ ਹਨ। ਉਹ ਹਿੰਦੂ ਸਿੱਖਾਂ ਵਿਚ ਰੋਟੀ ਬੇਟੀ ਦੀ ਸਾਂਝ ਨੂੰ ਹੋਰ ਬਲਵਾਨ ਬਨਾਣਾ ਚਾਹੁੰਦੇ ਸਨ। ਇੰਜ ਉਹ ਆਪਣੇ ਪੈਰੋਕਾਰਾਂ ਨੂੰ ਸਮਾਜਕ ਤੇ ਰਾਜਨੀਤਕ ਪੱਧਰ ਤੇ ਸੁਚੱਜੀ ਜੀਵਨ-ਜਾਚ ਸਿਖਾ ਰਹੇ ਸਨ।

ਸਚੀ ਧਰਮ ਭਾਵਨਾ ਮਨੁੱਖ ਨੂੰ ਸੰਤ ਸਿਪਾਹੀ ਬਣਾ ਕੇ ਉਸ ਅੰਦਰ ਅਣਖ ਜਗਾਂਦੀ ਹੈ ਅਤੇ ਅਣਖ ਨਾਲ ਸਿਰ ਉੱਚਾ ਕਰਕੇ ਜੀਉਣ ਦੀ ਪ੍ਰੇਰਨਾ ਦੇਂਦੀ ਹੈ। ਮਹਾਰਾਜ ਰਾਮ ਸਿੰਘ ਜੀ ਨੇ ਨਾਮਧਾਰੀਆਂ ਵਿਚ ਇਹ ਅਣਖ ਜਗਾਉਣ ਲਈ ਪੂਰੇ ਪੂਰੇ ਜਤਨ ਕੀਤੇ। ਅਣਖੀਲੇ ਨੌਜਵਾਨ ਨਾਮਧਾਰੀਆਂ ਨੇ ਆਪਣੀ ਬੁਲੰਦ ਹੋਈ ਖੁਦੀ ਦਾ ਸਬੂਤ ਉਦੋਂ ਦਿੱਤਾ ਜਦੋਂ ਉਹਨਾਂ ਅੰਗਰੇਜ਼ਾਂ ਵਲੋਂ ਸਿੱਖਾਂ ਦੇ ਪ੍ਰਮੁੱਖ ਧਰਮ ਅਸਥਾਨ ਸ੍ਰੀ ਹਰਿਮੰਦਰ ਸਾਹਿਬ (ਸਵਰਨ ਮੰਦਰ) ਅੰਮ੍ਰਿਤਸਰ ਦੇ ਨੇੜੇ ਗਊਆਂ ਦੇ ਬੁਚੜਖਾਨੇ ਦਾ ਪੂਰੀ ਤਰ੍ਹਾ ਵਿਰੋਧ ਕੀਤਾ ਅਤੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਮਹਾਰਾਜ ਪਰਤਾਪ ਸਿੰਘ ਜੀ ਨੇ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਦੇ ਹੁਕਮ ਨੂੰ ਨਾਮੰਜ਼ੂਰ ਕਰਦਿਆਂ ਨਾਮਧਾਰੀਆਂ ਨੂੰ ਸੰਸਾਰ ਜੰਗ ਸਮੇਂ ਫ਼ੌਜ ਵਿਚ ਭਰਤੀ

ਹੋਣ ਦੀ ਅਪੀਲ ਕਰਨ ਤੋਂ ਸਾਫ਼ ਇਨਕਾਰ ਕਰ ਦਿੱਤਾ। ਉਹ ਆਪ ਬੜੀ ਅਣਖ ਵਾਲੇ ਮਹਾਂਪੁਰਸ਼ ਸਨ ਜਿਸ ਕਾਰਨ ਨਾਮਧਾਰੀਆਂ ਵਿਚ ਜਾਗੀ ਅਣਖ ਤੇ ਵਿਰੋਧੀ ਭਾਵਨਾ ਨੂੰ ਵੇਖ ਅੰਗਰੇਜ਼ ਪੰਜਾਬ ਵਿਚ ਆਪਣਾ ਸਭ ਤੋਂ ਵੱਡਾ ਦੁਸ਼ਮਣ ਕੂਕਿਆਂ ਨੂੰ ਹੀ ਸਮਝਦੇ ਸਨ। ਮਲੇਰ ਕੋਟਲੇ ਦਾ ਖ਼ੂਨੀ ਸਾਕਾ ਇਸ ਗੱਲ ਦਾ ਪ੍ਰਤੱਖ ਸਬੂਤ ਹੈ।

ਇਹੀ ਕਾਰਨ ਹੈ ਕਿ ਹਰ ਨਾਮਧਾਰੀ ਵਿਚ ਦੇਸ਼-ਪਿਆਰ ਦੀ ਭਾਵਨਾ ਕੁਟ ਕੁਟ ਕੇ ਭਰੀ ਮਿਲਦੀ ਹੈ। ਡਾਕਟਰ ਰਾਧਾ ਕਰਿਸ਼ਨਨ ਦਾ ਇਹ ਵਿਚਾਰ ਬਿਲਕੁਲ ਠੀਕ ਹੈ ਕਿ ਕੌਮ ਪ੍ਰਸਤੀ ਆਪੋ ਆਪ ਪੈਦਾ ਹੋਣ ਵਾਲਾ ਜਜ਼ਬਾ ਨਹੀਂ ਸਗੋਂ ਹਰ ਵਿਅਕਤੀ ਨੂੰ ਆਪ ਗ੍ਰਹਿਣ ਕਰਨਾ ਪੈਂਦਾ ਹੈ। ਆਪਣੀ ਧਰਤੀ ਨਾਲ ਪਿਆਰ ਤੇ ਆਪਣੀਆਂ ਇਲਾਕਾਈ ਪਰੰਪਰਾਵਾਂ ਪ੍ਰਤੀ ਵਿਸ਼ਵਾਸ ਪ੍ਰਗਟਾਉਣ ਦਾ ਭਾਵ, ਗਵਾਂਢੀਆਂ ਵੱਲ ਹਿੰਸਕ ਰੁਚੀ ਰੱਖਣਾ ਬਿਲਕੁਲ ਹੀ ਨਹੀਂ ਸਿਖਾਂਦਾ। ਸਗੋਂ ਸੱਚੀ ਤੇ ਸੁੱਚੀ ਕੌਮਪਰਸਤੀ ਤਾਂ ਅੰਤਰਰਾਸ਼ਟਰਵਾਦ ਨੂੰ ਸਮਝਣ ਤੇ ਬੱਲ ਦੇਣ ਵਿਚ ਮਦਦ ਕਰਦੀ ਹੈ। ਨਿਡਰਤਾ ਬਿਨਾਂ ਕੌਮਪਰਸਤੀ ਦਾ ਪ੍ਰਗਟਾਵਾ ਨਹੀਂ ਕੀਤਾ ਜਾ ਸਕਦਾ। ਮਹਾਰਾਜ ਜੀ ਨੇ ਪੰਜਾਬ ਦੇ ਲਾਟ ਦੇ ਹੁਕਮਾਂ ਦੀ ਪ੍ਰਵਾਹ ਕੀਤੇ ਬਿਨਾਂ ਰਤਨ ਸਿੰਘ ਬੱਬਰ ਅਕਾਲੀ ਨੂੰ ਭੈਣੀ ਸਾਹਿਬ ਵਿਖੇ ਪਨਾਹ ਦਿੱਤੀ ਅਤੇ ਲੰਗਰ ਛਕਾਇਆ। ਹਰਿੰਦਰ ਸਿੰਘ ਮਹਾਰਾਜਾ ਫ਼ਰੀਦਕੋਟ, ਜੋ ਅੰਗਰੇਜ਼ਾਂ ਦਾ ਪਿਠੂ ਸੀ, ਨਾਲੋਂ ਉਨ੍ਹਾਂ ਦੇਸ਼ ਦੇ ਪਰਵਾਨੇ ਤੇ ਮਹਾਨ ਨੇਤਾ ਪੰਡਤ ਜਵਾਹਰ ਲਾਲ ਨਹਿਰੂ ਨਾਲ ਨਾਤਾ ਰੱਖਣ ਦੀ ਗੱਲ ਨੂੰ ਤਰਜੀਹ ਦਿੱਤੀ। ਮਹਾਰਾਜ ਪਰਤਾਪ ਸਿੰਘ ਜੀ ਨੇ ਸੋਲ੍ਹਾਂ ਸਾਲ ਦੀ ਉਮਰ ਵਿਚ ਅੰਗਰੇਜ਼ਾਂ ਦੇ ਖਿਲਾਫ਼ ਨਾਮਧਾਰੀ ਲਹਿਰ ਦੀ ਵਾਗਡੋਰ ਸੰਭਾਲੀ।

ਮਹਾਰਾਜ ਰਾਮ ਸਿੰਘ ਜੀ ਨੇ ਸਿੱਖ ਰਾਜਨੀਤੀ ਅਤੇ ਦੇਸ਼ ਦੀ ਆਜ਼ਾਦੀ ਲਈ ਪੁਰਅਮਨ ਲੜੀ ਜਾਣ ਵਾਲੀ ਲੜਾਈ ਨੂੰ 'ਨਾਮਿਲਵਰਤਨ' ਵਰਗਾ ਇਕ ਸਫ਼ਲ ਤੇ ਕਾਰਗਰ ਹਥਿਆਰ ਦਿੱਤਾ ਜਿਸ ਦੀ ਵਰਤੋਂ ਪਿਛੋਂ ਮਹਾਤਮਾ ਗਾਂਧੀ ਨੇ ਬੜੇ ਵਿਸ਼ਾਲ ਪੈਮਾਨੇ ਉਤੇ ਕੀਤੀ ਸੀ। ਇਸ ਇਤਿਹਾਸਕ ਸਚਾਈ ਵੱਲ ਇਸ਼ਾਰਾ ਕਰਦਿਆਂ ਰਣਬੀਰ (ਐਡੀਟਰ ਮਿਲਾਪ) ਲਿਖਦਾ ਹੈ ਕਿ ''ਇਸ ਮਹਾਨ ਜਜ਼ਬੇ ਕੋ ਔਰ ਜੱਦੋ-ਜਹਿਦ ਕੋ ਉਨ ਕੇ ਜਾਨਸ਼ੀਨ ਮਹਾਰਾਜ ਪਰਤਾਪ ਸਿੰਘ ਜੀ ਨੇ ਏਕ ਲਮਹ ਕੇ ਲੀਏ ਭੀ ਕਮਜ਼ੋਰ ਨਹੀਂ ਹੋਨੇ ਦੀਆ। ਮੁਲਕ ਕੀ ਜੱਦੋ-ਜਹਿਦ ਆਜ਼ਾਦੀ ਮੇਂ ਹਰ ਵਕਤ ਦੇਸ਼ ਭਗਤੋਂ ਕੇ ਸਾਥ ਰਹੇ। ਗਾਂਧੀ ਜੀ ਨੇ ਸਿਵਲ ਨਾਫੁਰਮਾਨੀ ਕੀ ਤਹਿਰੀਕ ਸ਼ੁਰੂ ਕੀ ਤੋ ਮਹਾਰਾਜ ਪਰਤਾਪ ਸਿੰਘ ਜੀ ਆਪਨੇਂ ਲਾਖੋਂ ਨਾਮਧਾਰੀਓਂ ਕੇ ਸਾਥ ਉਨ ਕੇ ਹਮਨਵਾ ਥੇ। ਅਗਰ ਵੋਹ ਚਾਹਤੇ ਤੋ ਅੰਗਰੇਜ਼ ਕੇ ਸਾਥ ਸੌਦਾ ਕਰਕੇ ਕੋਈ ਬੜੀ ਪੋਜ਼ੀਸ਼ਨ ਹਾਸਲ ਕਰ ਸਕਦੇ ਥੇ। ਲੇਕਨ ਐਸੀ ਬਾਤ ਉਨ੍ਹੋਂ ਨੇ ਕਭੀ ਸੋਚੀ ਹੀ ਨਹੀਂ।'' ਪਹਿਲੇ ਸੰਸਾਰ ਯੁਧ (1914-18) ਦੌਰਾਨ ਅੰਗਰੇਜ਼ ਹੁਕਮਰਾਨਾਂ ਨੇ ਮਹਾਰਾਜ ਪਰਤਾਪ ਸਿੰਘ ਜੀ ਨੂੰ ਆਪਣੇ ਵੱਲ ਕਰਨ ਲਈ ਜਾਗੀਰਾਂ ਤੇ ਹੋਰ ਬਹੁਤ ਸਾਰੀਆਂ ਸਹੂਲਤਾਂ ਦੀ ਪੇਸ਼ਕਸ਼ ਕਈ ਵਾਰੀ ਕੀਤੀ, ਪਰ ਅੰਗਰੇਜ਼ਾਂ ਨੂੰ ਹਰ ਵਾਰੀ ਮੂੰਹ ਦੀ ਖਾਣੀ ਪਈ। ਨਾਮਿਲਵਰਤਨ ਲਹਿਰ ਨਾਲ ਜੁੜਨ ਤੇ ਮਨੁੱਖ ਦੇ ਆਚਰਨ ਵਿਚ ਆਤਮ ਵਿਸ਼ਵਾਸ, ਸਹਿਨਸ਼ੀਲਤਾ, ਨਿਡਰਤਾ, ਦ੍ਰਿੜ੍ਹਤਾ ਅਤੇ ਸਮੁੱਚੇ ਸੰਗਠਨ ਦਾ ਇਕ ਜ਼ਰੂਰੀ ਹਿੱਸਾ ਬਣਨ ਦੀ ਇਕ ਉੱਚ ਭਾਵਨਾ ਪੈਦਾ ਹੁੰਦੀ ਹੈ।

ਇਸ ਤਰ੍ਹਾਂ ਦਾ ਉਤਸ਼ਾਹ ਤੇ ਜਾਗ੍ਰਿਤੀ ਪੈਦਾ ਕਰਨ ਲਈ ਜ਼ਰੂਰੀ ਹੈ ਕਿ ਪੈਰੋਕਾਰ ਆਪਣੀ ਮਾਤ ਬੋਲੀ ਨੂੰ ਪੜ੍ਹਨਾ ਲਿਖਣਾ ਜਾਣਦੇ ਹੋਣ। ਉਨ੍ਹਾਂ ਨੇ ''ਮਰਯਾਦਾ ਤੋਰੀ ਕਿ ਜਦ ਤੱਕ ਕੁੜੀ ਮੁੰਡਾ ਗੁਰਮੁਖੀ ਅੱਖਰ ਪੜ੍ਹੇ ਲਿਖੇ ਨਾ ਹੋਣ ਉਨ੍ਹਾਂ ਦਾ ਆਨੰਦ ਕਾਰਜ ਨਾ ਕੀਤਾ ਜਾਏ। ਮੈਨੂੰ ਯਾਦ ਹੈ ਕਿ ਸਤਿਗੁਰੂ ਸੱਚੇ ਪਾਤਸ਼ਾਹ ਨੇ ਕਈ ਉਹਨਾਂ ਮੁੰਡੇ ਕੁੜੀਆਂ ਦਾ ਆਨੰਦ ਕਾਰਜ ਕਰਨੋਂ ਇਨਕਾਰ ਕਰ ਦਿੱਤਾ ਜਿਹੜੇ ਪੰਜਾਬੀ ਨਹੀਂ ਸਨ ਜਾਣਦੇ, ਚਾਹੇ ਉਹ ਬੀ.ਏ., ਐਮ.ਏ. ਵੀ ਪਾਸ ਸਨ।... ਉਹ ਚਾਹੁੰਦੇ ਸਨ ਕਿ ਮਾਤ ਭਾਸ਼ਾ ਪੰਜਾਬੀ ਵੀ ਉਨੀ ਉੱਨਤੀ ਕਰੇ ਜਿੰਨੀਆਂ ਕਿ ਦੂਜੀਆਂ ਬੋਲੀਆਂ ਉੱਨਤੀ ਕਰ ਰਹੀਆਂ ਨੇ।''

ਮਹਾਰਾਜ ਪਰਤਾਪ ਸਿੰਘ ਜੀ ਦਾ ਪੰਜਾਬੀ ਬੋਲੀ ਨਾਲ ਅਤਿਅੰਤ ਮੋਹ ਸੀ। ਬੋਲੀ ਦੇ ਵਾਧੇ ਤੇ ਪੰਜਾਬੀ ਸਾਹਿਤ ਦੀ ਤਰੱਕੀ ਲਈ ਸਪਤਾਹਿਕ ਅਖ਼ਬਾਰ 'ਸਤਿਜੁਗ' ਪ੍ਰਕਾਸ਼ਤ ਕਰਵਾਇਆ। ਇਸ ਸਪਤਾਹਿਕ ਪੱਤਰ ਰਾਹੀਂ ਅਨੇਕਾਂ ਪੰਜਾਬੀ ਕਵੀ ਸਾਹਮਣੇ ਆਏ। ਆਮ ਜਨਤਾ ਤੇ ਪੰਜਾਬੀਆਂ ਨੂੰ ਪੰਜਾਬੀ ਬੋਲੀ ਦੀ ਉੱਨਤੀ ਵੱਲ ਪ੍ਰੇਰਤ ਕਰਨ ਲਈ ਉਨ੍ਹਾਂ 17-18 ਅਕਤੂਬਰ 1942 ਨੂੰ ਭੈਣੀ ਸਾਹਿਬ ਵਿਖੇ ਇਕ ਪੰਜਾਬੀ ਕਾਨਫ਼ਰੰਸ ਕਰਵਾਈ।

ਪੰਜਾਬੀ ਦਾ ਸਹੀ ਤੇ ਪੂਰਾ ਇਤਿਹਾਸ ਨਾ ਮਿਲਣ ਦਾ ਸਭ ਤੋਂ ਵੱਡਾ ਕਾਰਨ ਇਹ ਹੈ ਕਿ ਪੰਜਾਬੀ ਵਿਦਵਾਨਾਂ ਨੇ ਇਤਿਹਾਸ ਦੀ ਖੋਜ ਤੇ ਸੰਭਾਲ ਵੱਲ ਬਹੁਤ ਘੱਟ ਧਿਆਨ ਦਿੱਤਾ ਹੈ। ਨਾਮਧਾਰੀ ਲਹਿਰ ਦੇ ਸੰਚਾਲਕ ਮਹਾਰਾਜ ਰਾਮ ਸਿੰਘ ਜੀ ਪੰਜਾਬੀਆਂ ਦੀ ਇਸ ਕਮਜ਼ੋਰੀ ਅਤੇ ਇਤਿਹਾਸਕ ਮਸਾਲੇ ਦੀ ਮਹੱਤਾ ਤੋਂ ਬੜੀ ਚੰਗੀ ਤਰ੍ਹਾਂ ਵਾਕਫ਼ ਸਨ। ਉਹ ਆਪਣੇ ਇਕ ਹੁਕਮਨਾਮੇ ਵਿਚ ਲਿਖਦੇ ਹਨ, ''ਹੋਰ ਹੁਕਮਨਾਮੇ ਤੇਰੇ ਪਾਸ ਭੇਜੇ ਹੈਂ ਸਾਰੀ ਸੰਗਤ ਬਾਸਤੇ। ਸੋ ਤੂੰ ਸਭ ਕੋ ਸੁਣਾ ਦਿਆ ਕਰ। ਜੋ ਏਧਰ ਆਉਣ ਬਾਲੇ ਹੈਂ ਵੂਨ ਕੋ ਹੁਕਮਨਾਮਾ ਸੁਣਾ ਦਿਆ ਕਰੋ। ਜੇ ਆਖੇ ਮੈਨੂੰ ਹੀ ਦੇ ਦੇਵੋ ਹੁਕਮਨਾਮਾ, ਤਾਂ ਉਸੇ ਕੋ ਦਿੱਤਾ ਕਰੋ ਉਤਾਰ ਕਰਕੇ। ਇਥੇ ''ਉਸੇ ਕੋ ਦਿੱਤਾ ਕਰੋ ਉਤਾਰ ਕਰਕੇ'' ਸ਼ਬਦ ਵਧੇਰੇ ਧਿਆਨ ਮੰਗਦੇ ਹਨ। ਉਹ ਚਾਹੁੰਦੇ ਸਨ ਕਿ ਮੌਲਿਕ ਹੁਕਮਨਾਮਾ ਤਾਂ ਆਪਣੇ ਕੋਲ ਸੰਭਾਲ ਕੇ ਰਖਿਆ ਜਾਏ ਅਤੇ ਉਸਦੀ ਨਕਲ ਕਰਕੇ ਹੀ ਕਿਸੇ ਨੂੰ ਦਿੱਤੀ ਜਾਏ। ਦੇਵਿੰਦਰ ਸਿੰਘ ਗਿਲ ਅਨੁਸਾਰ ''ਆਪ ਜੀ ਦੀ ਪ੍ਰੇਰਨਾ ਨਾਲ ਮਹਾਰਾਜ ਗੁਰਦਿਆਲ ਸਿੰਘ* ਜੀ ਵੀ ਨਾਮਧਾਰੀ ਇਤਿਹਾਸ ਦੀ ਸਾਂਭ ਸੰਭਾਲ ਕਰਨ ਲੱਗੇ। ਉਨ੍ਹਾਂ ਨੇ ਬੜੀ ਕਰੜੀ ਘਾਲਨਾ ਦੁਆਰਾ ਅੰਗਰੇਜ਼ੀ ਤੇ ਹੋਰ ਭਾਸ਼ਾਵਾਂ ਵਿਚ ਮੌਜੂਦ ਨਾਮਧਾਰੀ ਇਤਿਹਾਸ ਦੀਆਂ ਲਿਖਤਾ ਇਕੱਠੀਆਂ ਕੀਤੀਆਂ। ਸਤਿਗੁਰਾਂ ਦੀ ਪ੍ਰੇਰਨਾ ਨਾਲ ਸਰਦਾਰ ਨਾਹਰ ਸਿੰਘ ਨੇ ਨੈਸ਼ਨਲ ਆਰਕਾਈਵਜ਼ ਦਿੱਲੀ 'ਚੋਂ ਨਾਮਧਾਰੀਆਂ ਬਾਰੇ ਮੌਜੂਦ ਸਮਗਰੀ ਨੂੰ ਤਿੰਨ ਚਾਰ ਪੁਸਤਕਾਂ ਦੇ ਰੂਪ ਵਿਚ ਪ੍ਰਕਾਸ਼ਤ ਕਰਵਾਇਆ।'' (ਦੇਵਿੰਦਰ ਸਿੰਘ ਗਿਲ-ਅਕਸ ਜੂਨ 1990, ਸਫ਼ਾ-31, 33)।

ਆਪਣੀ ਮਾਤ ਬੋਲੀ ਨਾਲ ਪਿਆਰ, ਇਤਿਹਾਸਕ ਤੱਥਾਂ ਦੀ ਜਾਣਕਾਰੀ ਅਤੇ ਆਪਣੇ ਬਜ਼ੁਰਗਾਂ ਦੀਆਂ ਕੀਤੀਆਂ ਕੁਰਬਾਨੀਆਂ ਤੋਂ ਮਿਲੀ ਪ੍ਰੇਰਨਾ ਸਦਕੇ ਹਰ ਵਿਅਕਤੀ ਦੇ ਆਚਰਨ ਅੰਦਰ ਜਿਥੇ ਮਾਤ ਬੋਲੀ ਵਿਚ ਕੀਤੇ ਵਿਚਾਰ ਪ੍ਰਗਟਾਵੇ ਵਿਚਲੀ ਸ਼ਕਤੀ ਵਧਦੀ ਹੈ, ਉਥੇ ਉਹ ਆਪਣੇ ਵਿਰਸੇ, ਸਭਿਆਚਾਰ ਤੇ ਇਤਿਹਾਸ ਦੀ ਵਾਕਫ਼ੀ ਦੀ ਪੈਦਾ ਕਰ ਸਕਦਾ ਹੈ। ਵਤਨ ਤੋਂ ਦੂਰ ਹੋ ਜਾਣ ਸਮੇਂ ਵਤਨੀਆਂ ਤੇ ਵਤਨ-ਪਿਆਰ ਲਈ ਸਿਕ ਵੱਧ ਜਾਂਦੀ ਹੈ। ਮਹਾਰਜ ਰਾਮ ਸਿੰਘ ਜੀ ਨੇ ਬਰਮਾਂ ਦੀ ਨਜ਼ਰਬੰਦੀ ਸਮੇਂ ਜੋ ਹੁਕਮਨਾਮੇ ਜਾਰੀ ਕੀਤੇ ਸਨ, ਉਹਨਾਂ ਹੁਕਮਨਾਮਿਆਂ ਦੀ ਇਤਿਹਾਸਕ, ਸਾਹਿਤਕ ਅਤੇ ਸਭਿਆਚਾਰਕ ਮਹਾਨਤਾ ਬਹੁਤ ਹੈ। ਇਕ ਹੁਕਮਨਾਮੇ ਵਿਚ ਆਪਣੇ ਵਤਨ-ਪਿਆਰ ਦਾ ਪ੍ਰਗਟਾਵਾ ਕਰਦਿਆਂ, ਉਹ ਲਿਖਦੇ ਹਨ, ''ਹੋਰ ਭਾਈ ਤੁਸੀਂ ਤਾਂ ਸਾਡੀ ਦੇਹਿ ਪ੍ਰਾਨ ਹੋ। ਸਾਨੂੰ ਤਾਂ ਪੰਜਾਬ ਦਾ ਜੇ ਭੰਗੀ ਮਿਲਦਾ ਹੈ ਤਾਂ ਉਸ ਨੂੰ ਬੀ ਬੜੀ ਚਾਹਿ ਨਾਲ ਮਿਲਦੇ ਹਾਂ। ਸਾਨੂੰ ਤਾਂ ਪੰਜਾਬ ਦੇ ਮਾਨੁੱਖ ਦਾ ਦੀਦਾਰ ਹੋਣਾ ਭੀ ਬਡਾ ਦੁਰਲੰਭ ਹੈ।''

ਹਰ ਵਿਅਕਤੀ ਦੀ ਸੰਸਾਰਕ ਤੇ ਸਮਾਜਕ ਜੀਵਨ-ਜਾਚ ਉਤਨਾ ਚਿਰ ਅਧੂਰੀ ਰਹਿੰਦੀ ਹੈ ਜਿਤਨਾਂ ਚਿਰ ਉਹ ਅਧਿਆਤਮਕ ਜੀਵਨ-ਜਾਚ ਨਹੀਂ ਸਿਖ ਲੈਂਦਾ। ਅਧਿਆਤਮਕ ਜੀਵਨ-ਜਾਚ ਸਿਖਾਉਣ ਵਿਚ ਧਰਮ ਸਾਡੀ ਬਹੁਤ ਸਹਾਇਤਾ ਕਰ ਸਕਦਾ ਹੈ। ਡਾਕਟਰ ਰਾਧਾ ਕਰਿਸ਼ਨਨ ਅਨੁਸਾਰ ਵੱਖੋ ਵੱਖਰੇ ਧਰਮ ਸਤਿ ਨਹੀਂ, ਸਗੋਂ ਸਤਿ ਬਾਰੇ ਵੱਖੋ ਵੱਖਰੇ

ਵਿਚਾਰ ਪੇਸ਼ ਕਰਦੇ ਹਨ। ਉਹ ਵਿਸ਼ਵਵਾਦੀ ਤੇ ਅਕਾਲਇਕੋਸਤਿ ਦੇ ਵਿਕੋਲਿਤਰੇ ਇਤਿਹਾਸਕ-ਪ੍ਰਗਟਾਵੇ ਹਨ। ਸਵਾਮੀ ਸਿਵਾਨੰਦ ਦੇ ਸ਼ਬਦਾਂ ਵਿਚ 'ਧਰਮ ਕਰੱਤਵ ਨੂੰ ਸਮਝਣ ਦਾ ਉਹ ਵਿਗਿਆਨ ਹੈ ਜੋ ਮਨੁੱਖ ਨੂੰ ਆਪਣੀ ਸ਼ਖ਼ਸੀਅਤ ਵਿਕਸਣ ਅਤੇ ਮਨੁੱਖਤਾ ਅਤੇ ਪ੍ਰਭੂ ਨਾਲ ਏਕਤਾ ਅਨੁਭਵ ਕਰਨ ਵਿਚ ਸਹਾਇਤਾ ਕਰਦਾ ਹੈ।

ਨਾਮ ਬਾਣੀ ਦਾ ਜੁੜ ਕੇ ਕੀਤਾ ਪਾਠ, ਕੀਰਤਨ ਅਤੇ ਅਧਿਐਨ ਆਤਮਕ-ਬਲ ਦੇ ਵਾਧੇ ਵਿਚ ਸਹਾਇਤਾ ਕਰਦਾ ਹੈ। ਇੰਦਰ ਸਿੰਘ ਚਕ੍ਰਵਰਤੀ ਦੇ ਸ਼ਬਦਾਂ ਵਿਚ, "ਸਤਿਗੁਰੂ ਪਰਤਾਪ ਸਿੰਘ ਜੀ ਆਪਣੇ ਪੰਥ ਦੀ ਸਮਾਜਕ ਵਿਵਸਥਾ, ਕਲਾ ਕੌਸ਼ਲਤਾ, ਪੰਥਕ ਬੇਹਤਰੀ ਦੇ ਚਾਹਵਾਨਾਂ ਨੂੰ ਸਦਾ ਆਦੇਸ਼ ਦਿਆ ਕਰਦੇ ਸਨ ਕਿ ਪੰਥਕ ਉਨਤੀ ਦੀ ਰੀਝ ਪਗਡੰਡੀ ਤੇ ਤੁਰਨ ਵਾਲੇ ਹਰ ਇਕ ਲਈ ਇਹ ਬਹੁਤ, ਬਹੁਤ ਹੀ ਜ਼ਰੂਰੀ ਹੈ ਕਿ ਉਹ ਕਿਡਾ ਜ਼ਰੂਰੀ ਕੰਮ ਵੀ ਕਿਉਂ ਨਾ ਕਰਦਾ ਹੋਵੇ, ਭਜਨ-ਬਾਣੀ, ਨਾਮ-ਸਿਮਰਨ ਆਦਿ ਨਾਮਧਾਰੀ ਬੁਨਿਆਦੀ ਅਸੂਲ ਤੋਂ ਗਾਫ਼ਲ ਹੈ ਤਾਂ ਉਹ ਸਾਡੇ ਪਿਆਰ ਦਾ ਸਾਂਝੀਵਾਲ ਨਹੀਂ। ਅਸੀਂ ਆਪਣੇ ਪੰਥ ਦੇ ਹਰ ਇਕ ਨਾਮਧਾਰੀ ਤੋਂ ਇਹ ਆਸ ਰੱਖਦੇ ਹਾਂ ਕਿ ਉਹ ਦੇਸ਼ਭਗਤ, ਅਹਿੰਸਕ ਤੇ ਸੱਚਾ ਹੋਵੇ।"

ਬਾਣੀ-ਕੀਰਤਨ ਦੀ ਪ੍ਰਥਾ ਗੁਰੂ ਨਾਨਕ ਦੇਵ ਦੇ ਸਮੇਂ ਤੋਂ ਚਲ ਪਈ ਸੀ ਜਿਸ ਨੂੰ ਆਉਣ ਵਾਲੇ ਗੁਰੂ ਸਾਹਿਬਾਨ ਨੇ ਜਾਰੀ ਰਖਿਆ। ਪੰਜਾਬੀ ਦੇ ਪ੍ਰਸਿੱਧ ਕਵੀ ਅਵਤਾਰ ਸਿੰਘ ਆਜ਼ਾਦ ਅਨੁਸਾਰ, "ਆਪ (ਸਤਿਗੁਰੂ ਪਰਤਾਪ ਸਿੰਘ) ਸਦਾ ਅੰਮ੍ਰਿਤ ਵੇਲੇ ਠੀਕ ਸਮੇਂ ਸਿਰ ਜਾਗ ਪੈਂਦੇ ਸਨ। ਕੀ ਮਜਾਲ ਆਲਸ ਜਾਂ ਸੁਸਤੀ ਨੂੰ ਆਪ ਨੇ ਨੇੜੇ ਵੀ ਆਉਣ ਦਿੱਤਾ ਹੋਵੇ। ਆਸਾ ਦੀ ਵਾਰ ਦਾ ਕੀਰਤਨ ਆਦਿ ਸਤਿਗੁਰਾਂ ਦੇ ਸਮੇਂ ਤੋਂ ਹੀ ਸਿੱਖਾਂ ਦੇ ਨਿਤਨੇਮ ਦਾ ਜ਼ਰੂਰੀ ਅੰਗ ਬਣ ਚੁਕਾ ਹੈ। ਆਸਾ ਦੀ ਵਾਰ ਵਿਚ ਸਿੱਖੀ ਦੇ ਮੂਲ ਸਿਧਾਂਤਾਂ ਨੂੰ ਨਿਰੰਕਾਰੀ ਸਤਿਗੁਰਾਂ ਨੇ ਅਤਿ ਸੁਨਹਿਰੇ ਰੂਪ ਵਿਚ ਗੁੰਦਿਆ ਅਤੇ ਬਿਆਨਿਆ ਹੈ। ਇਸ ਦੇ ਕੀਰਤਨ ਦੀ ਤਾਕੀਦ ਇਸ ਲਈ ਕੀਤੀ ਗਈ ਹੈ, ਤਾਂ ਜੋ ਇਹ ਬਾਣੀ ਸਾਡੇ ਅੰਮ੍ਰਿਤ ਵੇਲੇ ਦੇ ਨਿਤਨੇਮ ਤੇ ਕੀਰਤਨ ਦਾ ਜ਼ਰੂਰੀ ਅੰਗ ਬਣੀ ਰਹੇ। ਸਤਿਗੁਰੂ ਜੀ ਜਿਥੇ ਵੀ ਹੁੰਦੇ ਸਨ, ਅੰਮ੍ਰਿਤ ਵੇਲੇ ਦਾ ਦੀਵਾਨ ਉੱਥੇ ਹੀ ਲਗਦਾ ਸੀ ਤੇ ਸੂਰਜ ਦੀ ਟਿਕੀ ਚੜ੍ਹਨ ਤੋਂ ਪਹਿਲਾਂ ਸ੍ਰੀ ਆਸਾ ਦੀ ਵਾਰ ਦਾ ਭੋਗ ਪੈ ਜਾਂਦਾ ਸੀ।

'ਆਸਾ ਦੀ ਵਾਰ' ਕੀਰਤਨ ਉਤੇ ਉਹ ਇਸ ਕਾਰਣ ਜ਼ੋਰ ਦੇਂਦੇ ਸਨ ਕਿਉਂਕਿ ਉਹ ਜਾਣਦੇ ਸਨ ਕਿ ਆਤਮਕ ਗੱਜ਼ਾ ਬਾਣੀ ਤੇ ਉਸਦੇ ਕੀਰਤਨ ਤੋਂ ਹੀ ਮਿਲ ਸਕਦੀ ਹੈ। ਸਰੀਰ ਦੋ ਚੀਜ਼ਾ-ਰੂਹ ਤੇ ਜਿਸਮ-ਦਾ ਮਿਸ਼ਰਨ ਹੈ ਜਿਨ੍ਹਾਂ ਵਿਚੋਂ ਰੂਹ ਵਧੇਰੇ ਜ਼ਰੂਰੀ ਹੈ। ਰੂਹ ਬਿਨਾਂ ਜਿਸਮ ਮੁਰਦਾ ਬਣ ਜਾਂਦਾ ਹੈ ਜਿਸ ਦਾ ਕੋਈ ਮੁੱਲ ਨਹੀਂ ਰਹਿੰਦਾ ਅਤੇ ਉਸਨੂੰ ਸਾੜ ਕੇ ਜਾਂ ਦਫ਼ਨਾ ਕੇ ਖ਼ਤਮ ਕਰ ਦਿੱਤਾ ਜਾਂਦਾ ਹੈ। ਪਰ ਇਸਦਾ ਇਹ ਮਤਲਬ ਨਹੀਂ ਕਿ ਸਰੀਰ ਦਾ ਕੋਈ ਮੁੱਲ ਨਹੀਂ। ਜਿਸਮ ਬਣੇ ਬਿਨਾਂ ਰੂਹ ਇਨਸਾਨੀ ਰੂਪ ਧਾਰਨ ਨਹੀਂ ਕਰ ਸਕਦੀ।

ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ॥

ਮਨੁੱਖੀ ਸਰੀਰ ਵੀ ਬੜੀ ਮੁਸ਼ਕਲਾਂ ਨਾਲ ਅਤੇ ਸਾਧਨਾ ਪਿਛੋਂ ਨਸੀਬ ਹੁੰਦਾ ਹੈ। ਕਬੀਰ ਜੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਦੇ ਹਨ:-

ਗੁਰ ਸੇਵਾ ਤੇ ਭਗਤਿ ਕਮਾਈ॥
ਤਬ ਇਹ ਮਾਨਸ ਦੇਹੀ ਪਾਈ॥
ਇਸ ਦੇਹੀ ਕਉ ਸਿਮਰਹਿ ਦੇਵ॥
ਸੋ ਦੇਹੀ ਭਜੁ ਹਰਿ ਕੀ ਸੇਵ॥
ਭਜਹੁ ਗੋੁਬਿੰਦ ਭੂਲਿ ਮਤ ਜਾਹੁ॥
ਮਾਨਸ ਜਨਮ ਕਾ ਏਹੀ ਲਾਹੁ॥

ਮਹਾਰਾਜ ਪਰਤਾਪ ਸਿੰਘ ਜੀ ਆਪ ਕਸਰਤ ਕਰਦੇ ਅਤੇ ਸਾਥੀਆਂ ਨੂੰ ਵੀ ਕਸਰਤ ਕਰਨ ਸਮੇਂ ਨਾਲ ਲੈ ਲੈਂਦੇ। ਉਹ ਇਸ ਰਹੱਸ ਤੋਂ ਭਲੀ ਪ੍ਰਕਾਰ ਜਾਣੂ ਸਨ ਕਿ ਦੇਹ ਦੇ ਨਰੋਏ ਹੋਇਆਂ ਬਾਝੋਂ ਨਾ ਕੋਈ ਵਿਅਕਤੀ ਆਪਣਾ ਧਰਮ ਕਰਮ ਪੂਰਾ ਕਰ ਸਕਦਾ ਹੈ ਅਤੇ ਨਾ ਹੀ ਦੂਜੇ ਲੋੜਵੰਦਾਂ ਦੀ ਸੇਵਾ ਵਿਚ ਹਿੱਸਾ ਲੈ ਸਕਦਾ ਹੈ। ਇੰਜ ਉਹ ਸਰੀਰਕ ਲੋੜਾਂ ਅਤੇ ਆਤਮਕ ਗੱਜ਼ਾਂ-ਦੋਹਾਂ ਦਾ ਪੂਰਾ ਪੂਰਾ ਧਿਆਨ ਰੱਖਦੇ ਸਨ। ਉਹ ਜਾਣਦੇ ਸਨ ਕਿ ਅਧਿਆਤਮਕਤਾ ਜੀਵਨ ਵਿਚ ਸ਼ਾਂਤੀ, ਸ਼ਕਤੀ ਤੇ ਸੋਹਜ ਪੈਦਾ ਕਰਦੀ ਹੈ।

ਸਿੱਖ ਗੁਰੂ ਸਾਹਿਬਾਨ ਵਾਂਗ ਉਹਨਾਂ ਸਾਰਿਆਂ ਨੇ ਗ੍ਰਹਿਸਥ ਧਰਮ ਨੂੰ ਪ੍ਰਵਾਨ ਕੀਤਾ ਕਿਉਂਕਿ ਸਿੱਖ ਗੁਰੂ ਸਾਹਿਬਾਨ ਆਪ ਇਸ ਗਾਡੀ ਰਾਹ ਉਤੇ ਚਲੇ ਸਨ ਅਤੇ ਉਹਨਾਂ ਨੇ ਆਪਣੇ ਸਿੱਖਾਂ ਨੂੰ ਸਮਝਾਇਆ ਸੀ ਕਿ 'ਹਸੰਦਿਆ ਖੇਲੰਦਿਆ ਪੇਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ'। ਉਪਨਿਸ਼ਦਾਂ ਵਿਚ ਯਜਨਾਵਾਲਕਿਆ (Yajna Valkya) ਲਿਖਦਾ ਹੈ ਕਿ ਦੌਲਤ, ਪਤਨੀ, ਤਾਕਤ ਤੇ ਸਿਹਤ ਆਪਣੇ ਆਪ ਵਿਚ ਇਤਨਾ ਮੂਲ ਨਹੀਂ ਰੱਖਦੇ ਜਿਤਨਾ ਕਿ ਏ ਮਨੁੱਖ ਨੂੰ ਸਵੈ ਪਛਾਣ ਅਤੇ ਪ੍ਰਭੂ ਦੀ ਪ੍ਰਾਪਤੀ ਵਿਚ ਸਹਾਇਤਾ ਕਰ ਸਕਦੇ ਹਨ। ਇਸਤ੍ਰੀ ਮਰਦ ਦੇ ਆਚਰਨ ਨੂੰ ਬਣਾਂਦੀ, ਸੰਵਾਰਦੀ ਅਤੇ ਕਾਬੂ ਵਿਚ ਰੱਖਦੀ ਹੈ। ਇਸੇ ਭਾਵ ਨੂੰ ਮੁੱਖ ਰੱਖ ਕੇ ਜ਼ੂਲੂ (Zulu) ਸ਼ਬਦਕੋਸ਼ ਵਿਚ ਲਿਖਿਆ ਹੋਇਆ ਹੈ ਕਿ ਮਰਦ ਉਹ ਜਾਨਵਰ ਹੈ ਜਿਸ ਨੂੰ ਤੀਵੀਂ ਸਿਖਾਂਦੀ ਤੇ ਸੁਧਾਰਦੀ ਹੈ। ਉਹ ਉਸ ਨੂੰ ਬਚਪਨ ਤੋਂ ਲੈ ਕੇ ਜਵਾਨੀ ਤਕ ਆਚਰਨ-ਉਸਾਰੀ ਦੀ ਸਿੱਖਿਆ ਦੇਂਦੀ ਹੈ। ਮਕਾਨ (House) ਘਰ (Home) ਉਦੋਂ ਹੀ ਬਣਦਾ ਹੈ ਜਦੋਂ ਇਸ ਵਿਚ ਇਸਤ੍ਰੀ ਪ੍ਰਵੇਸ਼ ਕਰਦੀ ਹੈ। ਮਹਾਰਾਜ ਰਾਮ ਸਿੰਘ ਜੀ ਨੇ ਆਪਣੇ ਪੈਰੋਕਾਰਾਂ ਨੂੰ ਵਿਆਹ ਸ਼ਾਦੀਆਂ ਸਮੇਂ ਕੀਤੇ ਫਜ਼ੂਲ ਖ਼ਰਚਿਆਂ ਤੋਂ ਬਚਾਣ ਲਈ ਸੰਨ 1863 ਈਸਵੀ ਤੋਂ ਸਾਦੇ ਵਿਆਹਾਂ ਦੀ ਪ੍ਰਥਾ ਚਲਾਈ ਜੋ ਹੁਣ ਤੱਕ ਹੋਲੇ ਮੱਹਲੇ ਦੇ ਸ਼ੁਭ ਅਵਸਰ ਤੇ ਇਕੱਠੇ ਆਨੰਦ ਕਾਰਜ ਹੁੰਦੇ ਆ ਰਹੇ ਹਨ। ਵਿਆਹ ਪਿਛੋਂ ਦੰਪਤੀ ਪਿਆਰ ਵਿਚ ਪਈਆਂ ਤਿੜਕਾਂ ਨੂੰ ਦੂਰ ਕਰਨ ਲਈ ਮਹਾਰਾਜ ਪਰਤਾਪ ਸਿੰਘ ਹਜ਼ਾਰਾਂ ਜੋੜਿਆਂ ਦੇ ਅੰਤਰ-ਦੁੱਖ ਸੁਣਦੇ ਅਤੇ ਵਿਵਹਾਰਕ ਪੱਖੋਂ ਉਹਨਾਂ ਨੂੰ ਸਿੱਧੇ ਤੇ ਸਹੀ ਰਸਤੇ ਉਤੇ ਪਾ ਕੇ ਉਹਨਾਂ ਦੀ ਸੁਚੱਜੀ ਅਗਵਾਈ ਕਰਦੇ ਸਨ। ਗੁਰੂ ਨਾਨਕ ਦੇ ਅਦੁੱਤੀ ਵਿਚਾਰ :

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥

ਅਨੁਸਾਰ ਇਸਤ੍ਰੀ ਮਰਦ ਨਾਲ ਇਕੋ ਜਿਹਾ ਸਲੂਕ ਕੀਤਾ ਜਾਂਦਾ ਹੈ।

ਗ੍ਰਹਿਸਥੀ ਲਈ ਦਸਾਂ ਨੁਹਾਂ ਦੀ ਕਿਰਤ ਕਰਨੀ ਜ਼ਰੂਰੀ ਦਸੀ। ਮਹਾਰਾਜ ਰਾਮ ਸਿੰਘ ਜੀ ਨੇ ਆਪਣੇ ਇਕ ਹੁਕਮਨਾਮੇ ਵਿਚ ਆਪਣੇ ਪੈਰੋਕਾਰਾਂ ਲਈ ਜੀਵਨ-ਜਾਚ ਦਾ ਵਿਸਥਾਰ ਕਰਦਿਆਂ ਲਿਖਿਆ ਹੈ, "ਜੋ ਸਵਾ ਪਹਿਰ ਰਾਤ ਤੇ ਪਹਿਰ ਤੇ ਉਠ ਕੇ ਹਮੇਸਾਂ ਸਨਾਨੁ ਕਰਨਾ, ਬਾਣੀ ਪੜ੍ਹਨੀ, ਫੇਰ ਭਜਨ ਕਰਨਾ, ਦਿਨ ਰਾਤ ਕੰਮ ਕਾਰ ਮੇ ਜਿੰਨਾ ਹੋਇ ਆਵੈ ਅਰ ਜਥਾ ਸਕਤ ਦਾਨ ਕਰਨਾ ਅਰੁ ਕਿਸੇ ਦੀ ਕੋਈ ਬੀ ਚੀਜ ਚਕਣੀ ਚੁਰਾਉ ਨਾ। ਇੰਜ ਆਪਣੇ ਪੈਰੋਕਾਰਾਂ ਨੂੰ ਸਿੱਧੇ ਰਸਤੇ ਉਤੇ ਪਾਉਣ ਦੀ ਚਿੰਤਾ ਉਨ੍ਹਾਂ ਨੂੰ ਬਰਮਾ ਦੀ ਨਜ਼ਰਬੰਦੀ ਸਮੇਂ ਵੀ ਸੀ।

ਮਹਾਰਾਜ ਰਾਮ ਸਿੰਘ ਜੀ ਜਾਣਦੇ ਸਨ ਕਿ ਸੁਚੱਜਾ ਆਚਰਨ ਨਿਮਰਤਾ ਬਿਨਾਂ ਨਹੀਂ ਚੰਗਾ ਪ੍ਰਭਾਵ ਪਾ ਸਕਦਾ ਕਿਉਂਕਿ ਜਿਸ ਮਨੁੱਖ ਵਿਚ ਨਿਮਰਤਾ ਨਹੀਂ, ਉਸ ਵਿਚ ਹਉਮੇ ਦੀ ਬੀਮਾਰੀ ਦੇ ਆ ਜਾਣ ਦਾ ਡਰ ਹਮੇਸ਼ਾਂ ਲੱਗਾ ਰਹਿੰਦਾ ਹੈ, ਹਉਮੇ ਦੀਰਘ ਰੋਗ ਹੈ। ਉਨ੍ਹਾਂ ਪਹਿਲਾਂ ਆਪਣੇ ਆਚਰਨ ਰਾਹੀਂ ਨਿਮਰਤਾ ਦਾ ਪ੍ਰਗਟਾਵਾ ਕੀਤਾ ਆਪਣੇ ਇਕ ਹੁਕਮਨਾਮੇ ਵਿਚ ਲਿਖਦੇ ਹਨ, "ਜੇ ਓਹੁ ਨਹੀਂ ਮੇਰਾ ਸਰੀਰੁ, ਤੁਸੀਂ ਕਾਸਨੂੰ ਏਥੇ ਆਉਣਾ ਹੈ ਮੇਰੇ ਜਹੇ ਸੈਂਕੜੇ ਤਖਾਣ ਫਿਰਦੇ ਹੈ ਦੇਸ ਮੈ।"

ਇਸ ਤਰ੍ਹਾਂ ਦੀ ਨਿਮਰਤਾ ਪ੍ਰਗਟਾਉਣ ਪਿਛੇ ਗੁਰੂ ਗੋਬਿੰਦ ਸਿੰਘ ਦੀ ਹੀ ਉਹ ਮਹਾਨ ਸਪਿਰਟ ਕੰਮ ਕਰ ਰਹੀ ਸੀ। ਜਦੋਂ ਉਨ੍ਹਾਂ ਫੁਰਮਾਇਆ ਸੀ:

ਜੋ ਹਮ ਕੋ ਪਰਮੇਸਰ ਉਚਰਿਹੈ॥

– ਹਰਮਨਪ੍ਰੀਤ ਸਿੰਘ

# ਬਾਬਾ ਫ਼ਰੀਦ ਨੂੰ ਯਾਦ ਕਰਦਿਆਂ

ਬਾਬਾ ਫ਼ਰੀਦ, ਸ਼ੇਖ ਫ਼ਰੀਦ ਅਤੇ ਫ਼ਰੀਦ-ਉਦ-ਦੀਨ ਮਸੂਦ ਗੰਜਸ਼ਕਰ ਦੇ ਨਾਵਾਂ ਨਾਲ ਜਾਣੇ ਜਾਂਦੇ ਸੂਫ਼ੀ ਸੰਤ ਸ਼ੇਖ ਫਰੀਦ ਜੀ ਦਾ ਜਨਮ 12ਵੀਂ ਸਦੀ 'ਚ ਪਿੰਡ ਕੋਠੀਵਾਲ (ਪਾਕਿਸਤਾਨ) ਤੋਂ ਤਕਰੀਬਨ ਦਸ ਕਿਲੋਮੀਟਰ ਦੂਰ ਸ਼ੇਖ ਜਮਾਲੂਦੀਨ ਸੁਲੇਮਾਨ ਅਤੇ ਬੀਬੀ ਮਰੀਅਮ ਦੇ ਘਰ ਹੋਇਆ। ਫ਼ਰੀਦ ਜੀ ਬਚਪਨ 'ਚ ਹੀ ਆਪਣੇ ਪਿਤਾ ਸ਼ੇਖ ਜਮਾਲੂਦੀਨ ਸੁਲੇਮਾਨ ਦੇ ਪਿਆਰ ਤੋਂ ਮਰਹੂਮ ਹੋ ਗਏ। ਮਾਤਾ ਬੀਬੀ ਮਰੀਅਮ ਨੇ ਹੀ ਉਨ੍ਹਾਂ ਨੂੰ ਪਾਲ ਕੇ ਧਾਰਮਿਕ ਵਿਦਿਆ ਪ੍ਰਾਪਤੀ ਲਈ ਮੁਲਤਾਨ ਭੇਜਿਆ। ਉਨ੍ਹਾਂ ਦਿਨਾਂ ਵਿਚ ਮੁਲਤਾਨ ਸੰਸਾਰਿਕ ਅਤੇ ਰੂਹਾਨੀ ਵਿਦਿਆ ਦਾ ਕੇਂਦਰ ਸੀ। ਇਸ ਲਈ ਉਨ੍ਹਾਂ ਦੀ ਮੁਢਲੀ ਵਿਦਿਆ ਮੁਲਤਾਨ ਵਿਚ ਹੀ ਸ਼ੁਰੂ ਹੋਈ। ਫ਼ਰੀਦ ਜੀ ਉਸ ਸਮੇਂ ਦੇ ਸੂਫ਼ੀ ਸੰਤ ਅਤੇ ਵਿਦਵਾਨ ਖਵਾਜਾ ਬਖਤਿਆਰ ਕਾਕੀ ਦੇ ਮੁਰੀਦ ਸਨ। ਸੰਤ ਸੁਭਾਅ ਦੇ ਮਾਲਕ ਰੱਬ ਦੀ ਰਜ਼ਾ 'ਚ ਰਹਿਣ ਵਾਲੇ ਫ਼ਰੀਦ ਜੀ ਨੂੰ ਪੰਜਾਬੀ ਬੋਲੀ ਦੇ ਪਹਿਲੇ ਕਵੀ ਵਜੋਂ ਵੀ ਜਾਣਿਆ ਜਾਂਦਾ ਹੈ ਅਤੇ ਫ਼ਰੀਦ ਜੀ ਦੀਆਂ ਰਚਨਾਵਾਂ ਗੁਰੂ ਗ੍ਰੰਥ ਸਾਹਿਬ ਵਿੱਚ ਵੀ ਦਰਜ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਬਾਬਾ ਜੀ ਦੇ ਚਾਰ ਸ਼ਬਦ ਹਨ। ਦੋ ਆਸਾ ਰਾਗ ਵਿੱਚ ਅਤੇ ਦੋ ਸੂਹੀ ਰਾਗ ਵਿੱਚ। ਇਸੇ ਤਰ੍ਹਾਂ ਅੰਗ 1377 ਤੋਂ ਲੈ ਕੇ 1384 ਤੱਕ 'ਸਲੋਕ ਸੇਖ ਫਰੀਦ ਕੇ' ਸਿਰਲੇਖ ਹੇਠ 130 ਸਲੋਕ ਦਰਜ ਹਨ, ਜਿਨ੍ਹਾਂ 'ਚੋਂ ਚਾਰ ਸਲੋਕ (ਨੰ: 32, 113, 120, 124) ਗੁਰੂ ਨਾਨਕ ਦੇਵ ਜੀ ਦੇ, ਪੰਜ ਸਲੋਕ (ਨੰ: 13, 52, 104, 122, 123) ਗੁਰੂ ਅਮਰਦਾਸ ਜੀ ਦੇ, ਇੱਕ ਸਲੋਕ (ਨੰ: 121) ਗੁਰੂ ਰਾਮਦਾਸ ਜੀ ਅਤੇ ਅੱਠ ਸਲੋਕ (ਨੰ: 75, 82, 83, 105, 108 ਤੋਂ 111) ਗੁਰੂ ਅਰਜਨ ਦੇਵ ਜੀ ਦੇ ਹੋਣ ਤੋਂ ਇਲਾਵਾ ਬਾਕੀ ਦੇ 112 ਸਲੋਕ ਬਾਬਾ ਸ਼ੇਖ਼ ਫ਼ਰੀਦ ਜੀ ਦੇ ਹਨ। ਬਾਬਾ ਫ਼ਰੀਦ ਜੀ ਦੀ ਬਾਣੀ ਉੱਚਿਤ ਹੋਣ ਕਰਕੇ ਹੀ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਦੀ ਬਾਣੀ ਇਕੱਤਰ ਕਰਕੇ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕੀਤੀ ਅਤੇ ਉਨ੍ਹਾਂ ਦੀ ਬਾਣੀ ਨੂੰ ਅਹਿਮ ਅਸਥਾਨ ਦਿੱਤਾ। ਖੁਦਾ ਦੀ ਇਬਾਦਤ 'ਚ ਲੀਨ ਬਾਬਾ ਫ਼ਰੀਦ ਜੀ 12ਵੀਂ, 13ਵੀਂ ਸਦੀ ਦੇ ਉਹ ਪਹਿਲੇ ਕਵੀ ਹੋਏ, ਜਿਨ੍ਹਾਂ ਨੇ ਖੁਦਾ ਦੀ ਰਹਿਮਤ ਸਦਕਾ ਆਪਣੇ ਭਾਵ, ਖਿਆਲ ਪੰਜਾਬੀ ਭਾਸ਼ਾ 'ਚ ਪ੍ਰਗਟ ਕਰ ਨਾਮਣਾ ਖੱਟੀ। ਬਾਬਾ ਫ਼ਰੀਦ ਜੀ ਲਹਿੰਦੇ ਪੰਜਾਬ ਦੇ ਵਸਨੀਕ ਸਨ, ਇਸ ਲਈ ਇਨ੍ਹਾਂ ਦੀ ਭਾਸ਼ਾ ਨੂੰ ਲਹਿੰਦੀ ਕਿਹਾ ਜਾਂਦਾ ਹੈ। ਉਨ੍ਹਾਂ ਨੇ ਆਪਣੇ ਜੀਵਨ ਦਾ ਕਾਫ਼ੀ ਸਮਾਂ ਲਹਿੰਦੇ ਪੰਜਾਬ ਦੇ ਜ਼ਿਲ੍ਹੇ ਮਿੰਟਗੁਮਰੀ ਦੇ ਨਗਰ ਪਾਕਪਟਨ 'ਚ ਗੁਜ਼ਾਰਿਆ, ਜੋ ਮਿੰਟਗੁਮਰੀ ਤੋਂ ਤਕਰੀਬਨ 46-47 ਕਿਲੋਮੀਟਰ ਦੱਖਣ-ਪੂਰਬ ਦਿਸ਼ਾ 'ਚ ਹੈ।

12ਵੀਂ ਸਦੀ ਦੇ ਚਿਸ਼ਤੀ ਸਿਲਸਿਲੇ ਦੇ ਸੂਫ਼ੀ ਸੰਤ ਅਤੇ ਪ੍ਰਚਾਰਕ ਬਾਬਾ ਫ਼ਰੀਦ ਜੀ ਜਦੋਂ ਨਗਰ ਮੋਕਲਹਰ (ਮੌਜੂਦਾ ਫਰੀਦਕੋਟ) ਪਹੁੰਚੇ ਤਾਂ ਇੱਕ ਟਿੱਲੇ ਦੇ ਉੱਪਰ ਬੈਠ ਖੁਦਾ ਦੀ ਇਬਾਦਤ 'ਚ ਲੀਨ ਹੋ ਗਏ। ਮੋਕਲਹਰ ਦੀ ਸਥਾਪਨਾ 13ਵੀਂ ਸਦੀ 'ਚ ਰਾਜਸਥਾਨ ਦੇ ਭਟਨੇਰ ਦੇ ਭੱਟੀ ਮੁਖੀ ਰਾਏ ਮੁੰਜ ਦੇ ਪੋਤਰੇ ਰਾਜਾ ਮੋਕਲਸੀ ਵੱਲੋਂ ਕੀਤੀ ਗਈ ਅਤੇ ਉਸ ਸਮੇਂ ਇਸ ਇਲਾਕੇ 'ਤੇ ਆਪਣਾ ਰਾਜ ਸਥਾਪਤ ਕਰਕੇ ਇੱਕ ਕਿਲ੍ਹਾ ਬਣਾਇਆ। ਇਤਫ਼ਾਕਨ ਉਸ ਸਮੇਂ ਕਿਲ੍ਹੇ ਦੀ ਉਸਾਰੀ ਵਿੱਚ ਜਬਰਨ ਕੰਮ ਕਰਨ ਲਈ ਲਗਾਏ ਗਏ ਮਜ਼ਲੂਮ ਮਜ਼ਦੂਰਾਂ 'ਚੋਂ ਇੱਕ ਬਾਬਾ ਫ਼ਰੀਦ ਜੀ ਵੀ ਸਨ। ਕਹਿੰਦੇ ਹਨ ਜਦੋਂ ਬਾਬਾ ਫ਼ਰੀਦ ਜੀ ਕਿਲ੍ਹੇ ਦੀ ਉਸਾਰੀ ਲਈ ਗਾਰੇ ਦੇ ਟੋਕਰੇ ਚੁੱਕਦੇ ਤਾਂ ਟੋਕਰਾ ਉਨ੍ਹਾਂ ਦੇ ਸਿਰ ਤੋਂ ਆਪਣੇ ਆਪ ਉੱਚਾ ਹੋ ਜਾਂਦਾ ਸੀ ਅਤੇ ਟੋਕਰੇ ਦਾ ਭਾਰ ਉਨ੍ਹਾਂ ਦੇ ਸਿਰ 'ਤੇ ਨਹੀਂ ਸੀ ਆਉਂਦਾ। ਇਹ ਗੱਲ ਜਦੋਂ ਰਾਜਾ ਮੋਕਲਸੀ ਦੇ ਕੰਨੀ ਪਈ ਤਾਂ ਇਹ ਕੌਤਕ ਦੇਖ ਕੇ ਰਾਜਾ ਮੋਕਲਸੀ ਸਮਝ ਗਿਆ ਕਿ ਇਹ ਕੋਈ ਸੂਫ਼ੀ ਸੰਤ ਫਕੀਰ ਹਨ। ਰਾਜਾ ਮੋਕਲਸੀ ਨੇ ਬਾਬਾ ਫ਼ਰੀਦ ਜੀ ਦੇ ਚਰਨ ਫੜ ਮੁਆਫ਼ੀ ਮੰਗੀ ਤੇ ਆਪਣਾ ਨਾਂ ਹਟਾ ਕੇ ਇਸ ਨਗਰ ਦਾ ਨਾਂ ਬਾਬਾ ਫ਼ਰੀਦ ਜੀ ਦੇ ਨਾਮ 'ਤੇ 'ਫਰੀਦਕੋਟ' ਰੱਖ ਦਿੱਤਾ। ਉਸੇ ਦਿਨ ਤੋਂ ਇਸ ਨਗਰ ਨੂੰ ਬਾਬਾ ਫ਼ਰੀਦ ਜੀ ਦੇ ਸ਼ਹਿਰ ਫਰੀਦਕੋਟ ਵਜੋਂ ਜਾਣਿਆ ਜਾਣ ਲੱਗਿਆ। ਅਖੀਰ ਫ਼ਕੀਰਾਨਾ ਸੁਭਾਅ ਦੇ ਮਾਲਿਕ, ਉੱਚ ਕੋਟੀ ਦੇ ਸੂਫ਼ੀ ਫਕੀਰ ਬਾਬਾ ਫ਼ਰੀਦ ਜੀ ਪਾਕਪਟਨ ਵਿੱਚ 13ਵੀਂ ਸਦੀ 'ਚ ਇਸ ਜਹਾਨੋਂ ਰੁਖ਼ਸਤ ਹੋ ਗਏ।

**ਮੋਬਾ: 9855010005**

ਤੇ ਸਭਿ ਨਰਕਿ ਕੁੰਭ ਮਹਿ ਪਰਿ ਹੈ॥
ਮੋ ਕੋ ਦਾਸੁ ਤਵਨ ਕਾ ਜਾਨੋ॥
ਯਾ ਮੈਂ ਭੇਦੁ ਨ ਰੰਚ ਪਛਾਨੋ॥
ਮੋਹੇ ਪਰਮ ਪੁਰਖ ਕੋ ਦਾਸਾ॥
ਦੇਖਨਿ ਆਯੋ ਜਗਤ ਤਮਾਸਾ॥

ਇਸੇ ਨਿਮਰਤਾ ਸਦਕੇ ਉਹ ਦੂਜਿਆਂ ਦਾ ਸਤਿਕਾਰ ਕਰਦੇ ਅਤੇ ਅਤਿ ਦਾ ਸਤਿਕਾਰ ਪ੍ਰਾਪਤ ਕਰਦੇ ਸਨ। ਪ੍ਰੀਤਮ ਸਿੰਘ ਕਵੀ ਅਨੁਸਾਰ, ''ਸਤਿਗੁਰੂ ਪ੍ਰਤਾਪ ਜੀ ਨੂੰ, ਅਦਨੇ ਤੋਂ ਅਦਨੇ ਗੈਰ ਨਾਮਧਾਰੀ ਨਾਲ ਵੀ ਸਿਰੇ ਦੀ ਨਿੰਮਰਤਾ, ਮਿੱਠਤ ਅਤੇ ਅਦਬ ਵਰਤਦਿਆਂ ਵੇਖਿਆ ਹੈ।'' ਉਹ ਬੇਗਰਜ਼ ਦੋਸਤੀ ਪਾਲਣ ਦੀ ਸਿਫਾਰਸ਼ ਕਰਦੇ ਸਨ ਕਿਉਂਕਿ ਦੋਸਤ (ਦੋ-ਸਤ) ਉਹ ਹੀ ਬਣ ਸਕਦਾ ਹੈ ਜੋ ਦੋਹਾਂ ਤਰਫਾਂ ਤੋਂ ਸਤਿ ਭਾਵ ਸੱਚਾਈ ਦਾ ਪ੍ਰਗਟਾਵਾ ਕਰੇ। ਬੱਚਿਆਂ ਅਤੇ ਪਸ਼ੂਆਂ ਵੱਲ ਉਹ ਉਚੇਚਾ ਧਿਆਨ ਦੇ 'ਦੇ ਸਨ ਕਿਉਂਕਿ ਏਹਨਾਂ ਬਿਨਾ ਮਨੁੱਖ ਦਾ ਜੀਵਨ ਅਧੂਰਾ ਹੀ ਰਹਿੰਦਾ ਹੈ।

ਸਮੁੱਚੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ, ਮਹਾਰਾਜ ਪਰਤਾਪ ਸਿੰਘ ਜੀ ਨੇ ਆਪ ਸੁਚੱਜਾ ਜੀਵਨ ਜੀਵਿਆ ਅਤੇ ਆਪਣੇ ਪੈਰੋਕਾਰਾਂ ਨੂੰ ਸੁਚੱਜੀ ਤੇ ਸੁਢੰਗੀ ਜੀਵਨ-ਜਾਚ ਸਿਖਾਈ। ਉਹਨਾਂ ਜੀਵਨ ਦਾ ਕੋਈ ਵੀ ਪਹਿਲੂ ਛੱਡਿਆ ਨਹੀਂ, ਸਗੋਂ ਸਮੁੱਚੇ ਜੀਵਨ ਵੱਲ ਧਿਆਨ ਦਿੱਤਾ ਹੈ। ਜੀਵਨ ਨੂੰ ਧਾਰਮਕ, ਸਮਾਜਕ, ਰਾਜਨੀਤਕ, ਸਭਿਆਚਾਰਕ ਖਾਨਿਆਂ ਵਿਚ ਪੂਰੀ ਤਰ੍ਹਾਂ ਵੰਡਿਆ ਨਹੀਂ ਜਾ ਸਕਦਾ, ਹਾਂ ਸਮਝਣ ਲਈ ਇਹ ਵੰਡ ਕੀਤੀ ਜਾ ਸਕਦੀ ਹੈ।

ਦੂਜੇ ਉਹ ਇਸ ਭੇਦ ਤੋਂ ਭਲੀ ਭਾਂਤ ਜਾਣੂ ਸਨ ਕਿ ਪੈਰੋਕਾਰਾਂ ਦੀ ਜੀਵਨ-ਜਾਚ ਸਿੱਖਿਆ ਨੂੰ ਪੱਕਾ ਤੇ ਲਗਾਤਾਰਤਾ ਵਿਚ ਪਲਟਣ ਲਈ ਜ਼ਰੂਰੀ ਹੈ ਕਿ ਕੁਝ ਐਸੇ ਕੇਂਦਰ ਖੋਲ੍ਹੇ ਤੇ ਬਣਾਏ ਜਾਣ ਜਿਥੋਂ ਪੈਰੋਕਾਰਾਂ ਨੂੰ ਹਰ ਸਮੇਂ ਅਗਵਾਈ ਅਤੇ ਪ੍ਰੇਰਨਾ ਮਿਲਦੀ ਰਹੇ। ਇਸੇ ਖਿਆਲ ਨਾਲ ਭੈਣੀ ਸਾਹਿਬ ਅਤੇ ਸਰਸੇ ਦੇ ਡੇਰੇ ਉਸਾਰੇ ਗਏ ਸਨ।

ਤੀਜੇ ਉਹਨਾਂ ਦੀ ਪੂਰਨ ਸਫ਼ਲਤਾ ਦਾ ਕਾਰਣ ਇਹ ਸੀ ਕਿ ਉਹਨਾਂ ਸਿੱਖ ਗੁਰੂ ਸਾਹਿਬਾਨ ਦੇ ਕਦਮਾ ਉਤੇ ਚਲਦਿਆਂ ਆਪਣੇ ਪੈਰੋਕਾਰਾਂ ਨੂੰ ਉਹ ਕੁਝ ਹੀ ਕਰਨ ਲਈ ਕਿਹਾ ਜੋ ਉਹਨਾਂ ਆਪ ਆਪਣੇ ਜੀਵਨ ਵਿਚ ਕਰ ਵਿਖਾਇਆ ਸੀ। ਇੰਜ ਮਨ, ਬਚਨ, ਕਰਮ ਵਿਚ ਸਾਂਝ ਪੈਦਾ ਹੋ ਜਾਂਦੀ ਹੈ।

ਚੌਥੇ ਅਨੁਸਾਸ਼ਨ, ਲਿਬਾਸ, ਏਕਤਾ, ਵਿਚਾਰ ਸਾਂਝ ਤੇ ਜੀਵਨ-ਜਾਚ ਦੀ ਇਕਸਾਰਤਾ ਵੱਲ ਉਹਨਾਂ ਪੂਰਾ ਪੂਰਾ ਧਿਆਨ ਦਿੱਤਾ ਜਿਸ ਕਾਰਣ ਨਾਮਧਾਰੀ ਸੰਗਠਨ ਏਕਤਾ ਵਿਚ ਪਰੋਇਆ ਫੁੱਲਾਂ ਦਾ ਇਕ ਹਾਰ ਲਗਦਾ ਹੈ ਜਿਸ ਦੀ ਮਹਿਕ ਲੱਖਾਂ ਲੋਕਾਂ ਨੂੰ ਮਖ਼ਮੂਰ ਕਰਦੀ ਰਹਿੰਦੀ ਹੈ।

– ਕੇਹਰ ਸਿੰਘ ਹਿੱਸੋਵਾਲ (ਐਡਵੋਕੇਟ)

# ਆਖਰ ਕਿਉਂ ਰੁਲ-ਖੁਲ ਗਈ ਬਾਬੇ ਨਾਨਕ ਦੀ ਵਿਚਾਰਧਾਰਾ?




ਗੁਰੂ ਨਾਨਕ ਦੇਵ ਜੀ ਦਾ ਜਨਮ ਸਾਢੇ ਪੰਜ ਸਦੀਆਂ ਪਹਿਲਾਂ ਨਨਕਾਣਾ ਸਾਹਿਬ ਵਿਖੇ ਹੋਇਆ ਜੋ ਹੁਣ ਪਾਕਿਸਤਾਨ ਦਾ ਹਿੱਸਾ ਹੈ। ਇਹ ਕਸਬਾ ਲਾਹੌਰ ਦੇ ਨਜ਼ਦੀਕ ਹੀ ਹੈ। ਇਸ ਖਿੱਤੇ ਨੂੰ ਪਹਿਲਾਂ ਉਤਰੀ ਭਾਰਤ ਕਿਹਾ ਜਾਂਦਾ ਸੀ। ਬਾਬੇ ਨਾਨਕ ਦੀ ਵਿਚਾਰਧਾਰਾ ਦਾ ਸਭ ਤੋਂ ਪਹਿਲਾਂ ਭੇਦ ਉਨ੍ਹਾਂ ਦੀ ਵੱਡੀ ਭੈਣ ਬੇਬੇ ਨਾਨਕੀ ਨੇ ਜਾਣਿਆ ਸੀ ਤੇ ਉਥੋਂ ਦਾ ਚੌਧਰੀ ਅਤੇ ਵੱਡਾ ਜ਼ਿਮੀਂਦਾਰ ਰਾਏ ਬੁਲਾਰ ਜੋ ਬਾਬੇ ਨਾਨਕ ਦੇ ਪਿਤਾ ਜੀ ਦਾ ਰੁਜ਼ਗਾਰਦਾਤਾ ਸੀ, ਬਾਬੇ ਨਾਨਕ ਜੀ ਦਾ ਸਭ ਤੋਂ ਪਹਿਲਾ ਉਪਾਸ਼ਕ ਬਣਿਆ ਸੀ। ਉਸ ਨੇ ਹੀ ਗੁਰੂ ਨਾਨਕ ਦੇਵ ਜੀ ਦੇ ਪਿਤਾ ਜੀ ਮਹਿਤਾ ਕਾਲੂ ਨੂੰ ਕਿਹਾ ਸੀ ਕਿ ਉਸ ਦਾ ਪੁੱਤਰ ਇਕ ਰੱਬੀ ਸ਼ਖ਼ਸੀਅਤ ਹੈ। ਚੌਧਰੀ ਰਾਏ ਬੁਲਾਰ ਦੀ ਧਾਰਨਾ ਸੱਚੀ ਸਾਬਤ ਹੋਈ। ਆਖਰ ਬਾਬਾ ਨਾਨਕ ਜਗਤ ਗੁਰੂ ਤੇ ਮਾਨਵਤਾ ਦਾ ਵੱਡਾ ਝੰਡਾ ਬਰਦਾਰ ਬਣ ਕੇ ਸਾਹਮਣੇ ਆਇਆ। ਅੱਸੀ ਸਾਲ ਦਾ ਜੀਵਨ ਕਾਲ ਭੋਗ ਕੇ ਬਾਬਾ ਨਾਨਕ ਸੰਸਾਰ ਤੋਂ ਗਏ ਹਨ ਤੇ ਉਨ੍ਹਾਂ ਦਾ ਪੂਰੇ ਦਾ ਪੂਰਾ ਜੀਵਨ ਮਾਨਵਤਾ ਨੂੰ ਸਮਰਪਿਤ ਸੀ।

ਸਾਰੀ ਉਮਰ ਬਾਬੇ ਨਾਨਕ ਨੇ ਸਮੁੱਚੀ ਖ਼ਲਕਤ ਨੂੰ ਮਾਨਵਤਾ ਦਾ ਪਾਠ ਪੜ੍ਹਾਇਆ। ਜਗ੍ਹਾ ਜਗ੍ਹਾ ਜਾ ਕੇ ਉਨ੍ਹਾਂ ਨੇ ਵਿਤਕਰੇਬਾਜ਼ੀ, ਦਵੈਤ ਤੇ ਉਚ-ਨੀਚ ਵਾਲੀ ਸੋਚ ਦਾ ਖੰਡਨ ਕੀਤਾ। ''ਅਵਲਿ ਅਲਹੁ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ। ਏਕ ਨੂਰ ਤੇ ਸਭ ਜਗੁ ਉਪਜਿਆ ਕਉਨ ਭਲੇ ਕੋ ਮੰਦੇ।'' ਇਹੀ ਬਾਬੇ ਨਾਨਕ ਜੀ ਦੀ ਸਮੁੱਚੀ ਵਿਚਾਰਧਾਰਾ ਹੈ। ਇਸ ਵਿਚਾਰਧਾਰਾ ਦਾ ਹੀ ਉਨ੍ਹਾਂ ਨੇ ਸਾਰੀ ਉਮਰ ਪ੍ਰਚਾਰ ਕੀਤਾ ਹੈ। ਬਾਬੇ ਨਾਨਕ ਨੂੰ ਇਸ ਸੰਸਾਰ ਤੋਂ ਕੂਚ ਕੀਤਿਆਂ ਸਾਢੇ ਪੰਜ ਸੌ ਸਾਲ ਹੋ ਗਏ ਹਨ। ਹੋਣਾ ਤਾਂ ਇਹ ਚਾਹੀਦਾ ਸੀ ਕਿ ਬਾਬੇ ਨਾਨਕ ਜੀ ਦੀ ਵਿਚਾਰਧਾਰਾ ਸਮੁੱਚੇ ਜਗਤ ਨੂੰ ਅਪਣੇ ਕਲਾਵੇ 'ਚ ਲੈ ਲੈਂਦੀ ਕਿਉਂਕਿ ਬਾਬਾ ਜੀ ਦੀ ਵਿਚਾਰਧਾਰਾ ਤੇ ਸੰਦੇਸ਼ ਸਮੁੱਚੀ ਕਾਇਨਾਤ ਲਈ ਹੈ। ਪਰ ਅਜਿਹਾ ਹੋ ਨਾ ਸਕਿਆ। ਠੀਕ ਇਹੀ ਕਾਰਨ ਹੈ ਕਿ ਅੱਜ ਸਮੁੱਚਾ ਸੰਸਾਰ ਵਿਸ਼ੇ, ਵਿਕਾਰਾਂ ਤੇ ਮੁਸ਼ਕਲਾਂ 'ਚ ਉਲਝਿਆ ਪਿਆ ਹੈ। ਬਾਬਾ ਜੀ ਦੀ ਵਿਚਾਰਧਾਰਾ ਸਮੁੱਚੇ ਜਗਤ 'ਚ ਤਾਂ ਕੀ ਬਲਕਿ ਉਸ ਖਿੱਤੇ 'ਚ ਵੀ ਵਿਕਸਤ ਨਹੀਂ ਹੋਈ ਜਿੱਥੇ ਬਾਬਾ ਜੀ ਨੇ 'ਏਕ ਉਂਕਾਰ' ਦਾ ਪਹਿਲਾ ਸੰਦੇਸ਼ ਦਿਤਾ ਸੀ। ਵਿਖਾਵਾਕਾਰੀ ਦੀ ਤਾਂ ਕੋਈ ਕਸਰ ਨਹੀਂ ਛੱਡੀ ਜਾਂਦੀ ਪਰ ਅਸਲੀਅਤ 'ਚ ਬਾਬਾ ਜੀ ਦੀ 'ਨਾ ਕੋ ਵੈਰੀ ਨਹੀਂ ਬੇਗਾਨਾ' ਦੀ ਵਿਚਾਰਧਾਰਾ ਅੱਗੇ ਵਧਣ ਦੀ ਬਜਾਏ ਨਿਘਾਰ ਵਲ ਗਈ ਹੈ। ਬਾਬੇ ਨਾਨਕ ਦਾ 'ਕਿਰਤ ਕਰੋ ਵੰਡ ਛਕੋ' ਦਾ ਸੁਪਨਾ ਕਿਤੇ ਵੀ ਸਾਕਾਰ ਹੋਇਆ ਵਿਖਾਈ ਨਹੀਂ ਦੇ ਰਿਹਾ। ਸਭ ਪਾਸੇ ਚੋਰੀ, ਮੱਕਾਰੀ, ਮਤਲਬਪ੍ਰਸਤੀ ਤੇ ਬੇਈਮਾਨੀ ਦਾ ਬੋਲਬਾਲਾ ਹੈ।

ਬਾਬੇ ਨਾਨਕ ਜੀ ਦੀ ਵਿਚਾਰਧਾਰਾ ਹੀ ਸਮੁੱਚੇ ਵਾਦਾਂ-ਵਿਵਾਦਾਂ ਤੇ ਝੰਜਟਾਂ ਦਾ ਹੱਲ ਹੈ। ਉਸ ਤੋਂ ਬਿਨਾਂ ਕੋਈ ਵੀ ਮਸਲਾ ਹੱਲ ਨਹੀਂ ਹੋ ਸਕੇਗਾ। ਪਰ ਇਸ ਪਾਸੇ ਕਿਸੇ ਦਾ ਵੀ ਧਿਆਨ ਨਹੀਂ ਜਾ ਰਿਹਾ। ਬਾਬੇ ਨਾਨਕ ਜੀ ਨੂੰ ਸਿੱਖ ਧਰਮ ਤੇ ਵਿਚਾਰਧਾਰਾ ਦਾ ਬਾਨੀ ਮੰਨਿਆ ਜਾਂਦਾ ਹੈ। ਬਿਨਾਂ ਸ਼ੱਕ ਸਿੱਖ ਧਰਮ ਦੀ ਵਿਚਾਰਧਾਰਾ ਬਾਬੇ ਨਾਨਕ ਦੀ ਵਿਚਾਰਧਾਰਾ ਦਾ ਹੀ ਅਗਲਾ ਪੜਾਅ ਹੈ ਪਰ ਦੁੱਖ ਦੀ ਗੱਲ ਹੈ ਕਿ ਸਿੱਖਾਂ 'ਤੇ ਵੀ ਬਾਬੇ ਵਲੋਂ ਦਿਤੇ ਉਪਦੇਸ਼ਾਂ ਦਾ ਕੋਈ ਅਸਰ ਨਹੀਂ ਹੈ। ਸਭ ਕੁੱਝ ਉਲਟ ਹੋ ਰਿਹਾ ਹੈ। ਗੁਰੂ ਘਰ ਵੱਡੇ-ਵੱਡੇ, ਆਲੀਸ਼ਾਨ ਬਣ ਗਏ ਹਨ ਪਰ ਉਨ੍ਹਾਂ 'ਤੇ ਕਬਜ਼ਾ ਮਲਿਕ ਭਾਗੋ ਦੇ ਵਾਰਸਾਂ ਦਾ ਹੈ। ਭਾਈ ਲਾਲੋ ਦੇ ਵਾਰਸਾਂ ਨੂੰ ਤਾਂ ਉੱਥੇ ਧੱਕੇ ਪੈਂਦੇ ਹਨ ਜਦਕਿ ਬਾਬਾ ਨਾਨਕ ਜੀ ਦੀ ਵਿਚਾਰਧਾਰਾ ਤਾਂ ਭਾਈ ਲਾਲੋ ਦੇ ਵਾਰਸਾਂ ਤੇ ਕਿਰਤੀਆਂ ਦੀ ਹੀ ਗੱਲ ਕਰਦੀ ਹੈ। ਬਾਬੇ ਨਾਨਕ ਦੀ ਫੋਟੋ ਵੱਡੀ ਕਰ ਕੇ ਜ਼ਰੂਰ ਲਾਈ ਜਾਂਦੀ ਹੈ। ਬਾਬੇ ਨਾਨਕ ਦੀ ਫੋਟੋ ਨੂੰ ਮੱਥਾ ਵੀ ਟੇਕਿਆ ਜਾਂਦਾ ਹੈ। ਗੁਣਗਾਣ ਵੀ ਕੀਤਾ ਜਾਂਦਾ ਹੈ ਪਰ ਵਿਚਾਰਧਾਰਾ ਹਰ ਜਗ੍ਹਾ ਗਾਇਬ ਹੈ। ਅਜਿਹੇ ਹਾਲਾਤ 'ਚ 'ਮਾਨਸ ਕੀ ਜਾਤ ਸਭੈ ਏਕੋ ਪਹਿਚਾਨਬੋ' ਜਾਂ 'ਏਕੁ ਪਿਤਾ ਏਕਸ ਕੇ ਹਮ ਬਾਰਿਕ'' ਦਾ ਸੰਦੇਸ਼ ਤਾਂ ਆਪ ਤਕ ਸੀਮਤ ਹੋ ਕੇ ਹੀ ਰਹਿ ਜਾਂਦਾ ਹੈ।


ਲੇਖਕ

ਅਸਲ 'ਚ ਬਾਬੇ ਨਾਨਕ ਦੀ ''ਨਾ ਕੋ ਹਿੰਦੂ ਨਾ ਮੁਸਲਮਾਨ ਅਤੇ ਨਾ ਕੋ ਬੈਰੀ ਨਹੀਂ ਬੇਗਾਨਾ''ਦੀ ਵਿਚਾਰਧਾਰਾ ਤੇ ਮਲਿਕ ਭਾਗੋ ਦੇ ਵਾਰਸਾਂ ਨੇ ਰੋਕ ਲਾ ਰੱਖੀ ਹੈ। ਉਹ ਤਾਂ ਬਾਬੇ ਨਾਨਕ ਦੇ ਵੇਲੇ ਤੋਂ ਹੀ ਬਾਬਾ ਜੀ ਦੇ ਸੰਦੇਸ਼ ''ਸਭਨਾਂ ਜੀਆਂ ਕਾ ਇਕੁ ਦਾਤਾ'' ਤੇ ''ਸਭੈ ਸਾਂਝੀਵਾਲ ਸਦਾਇਨ ਤੂੰ ਕਿਸੇ ਨਾ ਦਿਸਹਿ ਬਾਹਰਾ ਜੀਉ'' ਦੇ ਵਿਰੁਧ ਹਨ, ਕਬਜ਼ਾ ਉਨ੍ਹਾਂ ਨੇ ਕਰ ਰਖਿਆ ਹੈ। ਬਾਬੇ ਨਾਨਕ ਦੀ ਵਿਚਾਰਧਾਰਾ ਕਿਸ ਤਰ੍ਹਾਂ ਵਧੇ ਫੁਲੇਗੀ ਕਿਉਂਕਿ ਵਾਗਡੋਰ ਉਨ੍ਹਾਂ ਦੇ ਹੱਥ 'ਚ ਹੈ ਜੋ ਮੁੱਢ ਕਦੀਮ ਤੋਂ ਬਾਬੇ ਦੀ ਵਿਚਾਰਧਾਰਾ ਤੇ ਸੰਦੇਸ਼ ਦੇ ਵਿਰੋਧੀ ਹਨ। ਭਾਵੇਂ ਬਾਬੇ ਨਾਨਕ ਨੇ ਤਮਾਮ ਲੋਕਾਈ ਲਈ ''ਸਭ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾਂ ਕੇ ਸਾਜਨ'' ਸੰਦੇਸ਼ ਦਿਤਾ ਪਰ ਇਸ ਦਾ ਅਸਰ ਵਿਖਾਈ ਨਹੀਂ ਦੇ ਰਿਹਾ। ਦੁੱਖ ਦੀ ਗੱਲ ਹੈ ਕਿ ਸਿੱਖਾਂ ਨੇ ਵੀ ਬਾਬੇ ਨਾਨਕ ਦੀ ਮਾਨਵਤਾਵਾਦ ਦੀ ਵਿਚਾਰਧਾਰਾ ਨੂੰ ਅਪਣੇ ਜੀਵਨ ਦਾ ਹਿੱਸਾ ਨਹੀਂ ਬਣਾਇਆ ਜਦਕਿ ਸਿੱਖ ਧਰਮ ਦਾ ਮੋਢੀ

ਹੀ ਬਾਬੇ ਨਾਨਕ ਨੂੰ ਮੰਨਿਆ ਜਾਂਦਾ ਹੈ। ਗੁਰੂ ਘਰਾਂ 'ਚ ਗੁਰਬਾਣੀ ਦਾ ਪ੍ਰਵਾਹ ਤਾਂ ਹਮੇਸ਼ਾ ਚਲਦਾ ਰਹਿੰਦਾ ਹੈ ਪਰ ਅਮਲ ਬਿਲਕੁਲ ਵੀ ਵਿਖਾਈ ਨਹੀਂ ਦੇ ਰਿਹਾ। ਜੇਕਰ ਅਮਲ ਨਹੀਂ ਹੋ ਰਿਹਾ ਤਾਂ ਨਿਰੰਤਰ ਪ੍ਰਵਾਹ ਦਾ ਕੀ ਅਰਥ ਰਹਿ ਜਾਂਦਾ ਹੈ? ਕਈ ਵਾਰੀ ਪਾਠੀ ਇਕੱਲਾ ਹੀ ਪਾਠ ਪੜ੍ਹ ਰਿਹਾ ਹੁੰਦਾ ਹੈ ਤੇ ਸੁਣਨ ਵਾਲਾ ਕੋਈ ਵੀ ਨਹੀਂ ਹੁੰਦਾ।

ਬਾਬੇ ਨਾਨਕ ਦੇ ਦੱਸੇ ਮਾਰਗ ਤੋਂ ਲਾਂਭੇ ਹੋ ਕੇ ਅਸੀਂ ਸਹੀ ਜਗ੍ਹਾ ਨਹੀਂ ਪਹੁੰਚ ਸਕਾਂਗੇ। ਸਾਨੂੰ ਸਕੂਨ ਨਹੀਂ ਮਿਲੇਗਾ। ਪਰ ਇਸ ਪਾਸੇ ਕਿਸੇ ਦਾ ਕੋਈ ਧਿਆਨ ਨਹੀਂ ਹੈ। ਬਾਬਾ ਜੀ ਦਾ ਪ੍ਰਕਾਸ਼ ਦਿਹਾੜਾ ਆਉਂਦਾ ਹੈ ਜਾਂ ਉਨ੍ਹਾਂ ਦਾ ਜੋਤੀ ਜੋਤ ਸਮਾਉਣ ਦਾ ਦਿਹਾੜਾ ਆਉਂਦਾ ਹੈ ਤਾਂ ਖ਼ੂਬ ਵਿਖਾਵਾ ਕੀਤਾ ਜਾਂਦਾ ਹੈ। ਨੰਗੇ ਪੈਰੀਂ ਪ੍ਰਭਾਤ ਫੇਰੀਆਂ ਕਢੀਆਂ ਜਾਂਦੀਆਂ ਹਨ। ਨਗਰ ਕੀਰਤਨ ਸਜਾਏ ਜਾਂਦੇ ਹਨ ਪਰ ਉਸ ਤੋਂ ਬਾਅਦ ਸਭ ਕੁੱਝ ਪਹਿਲਾਂ ਵਾਲਾ ਹੀ ਹੁੰਦਾ ਹੈ। ਕੁੱਝ ਸਾਲ ਪਹਿਲਾਂ ਅਸੀਂ ਬਾਬੇ ਨਾਨਕ ਦਾ ਸਾਢੇ ਪੰਜ ਸੌ ਸਾਲਾ ਆਗਮਨ ਪੁਰਬ ਮਨਾਇਆ। ਪੈਸਾ ਪਾਣੀ ਵਾਂਗੂੰ ਵਹਾਇਆ। ਕਰੋੜਾਂ-ਕਰੋੜਾਂ ਦੇ ਆਲੀਸ਼ਾਨ ਪੰਡਾਲ ਲਾਏ ਗਏ। ਮੌਕੇ ਦੀਆਂ ਸਰਕਾਰਾਂ ਨੇ ਵੀ ਸਿਆਸੀ ਲਾਹਾ ਲੈਣ ਦੀ ਕੋਈ ਕਸਰ ਨਾ ਛੱਡੀ। ਇਕ ਵਿਸ਼ੇਸ਼ ਸਿਆਸੀ ਦਲ ਨੇ ਜੋ ਹਮੇਸ਼ਾ ਧਰਮ ਨੂੰ ਸਿਆਸਤ ਲਈ ਪੌੜੀ ਬਣਾ ਕੇ ਵਰਤਦਾ ਹੈ, ਪੂਰਾ ਵਿਖਾਵਾ ਕੀਤਾ। ਗੁਰਦੁਆਰਾ ਪ੍ਰਬੰਧਕ ਕੇਮਟੀ ਜੋ ਅਸਲ 'ਚ ਸਿਆਸੀ ਆਦਮੀ ਹੀ ਹਨ ਨੇ, ਅਪਣੇ ਆਕਾ ਨੂੰ ਖ਼ੁਸ਼ ਕਰਨ ਲਈ ਗੁਰੂ ਘਰ ਦੇ ਪੈਸੇ ਨੂੰ ਪਾਣੀ ਦੀ ਤਰ੍ਹਾਂ ਵਹਾਇਆ। ਪਰ ਜੋ ਹੋਣਾ ਚਾਹੀਦਾ ਸੀ, ਉਹ ਕਿਸੇ ਨੇ ਵੀ ਨਹੀਂ ਕੀਤਾ। ਸਭ ਪਾਸੇ ਮਲਿਕ ਭਾਗੋ ਦੇ ਵਾਰਸ ਹੀ ਚੌਧਰੀ ਬਣ ਕੇ ਘੁੰਮ ਰਹੇ ਸਨ। ਭਾਈ ਲਾਲੋ ਦੇ ਵਾਰਸਾਂ ਦੀ ਕਿਸੇ ਨੇ ਸਾਰ ਹੀ ਨਹੀਂ ਲਈ। ਬਾਬੇ ਨਾਨਕ ਦੀ ਵਿਚਾਰਧਾਰਾ ਦੇ ਵਾਧੇ ਦੀ ਤਾਂ ਕਿਤੇ ਗੱਲ ਹੀ ਨਹੀਂ ਕੀਤਾ ਗਈ। ਬਾਬੇ ਨਾਨਕ ਦਾ ਉਪਦੇਸ਼ ਕਿ ਰੱਬ ਇਕ ਹੈ, ਸਾਰੇ ਉਸ ਨੇ ਹੀ ਪੈਦਾ ਕੀਤੇ ਹਨ, ਉਸ ਦੀਆਂ ਕ੍ਰਾਂਤੀਕਾਰੀ ਸਿਖਿਆਵਾਂ ਵਿਤਕਰੇਬਾਜ਼ੀ ਤੇ ਜਾਤੀਵਾਦ ਦਾ ਖੰਡਨ ਕਰਦੀਆਂ ਹਨ, ਜੋ ਬਾਬੇ ਨੇ ਸਰਬ ਸਾਂਝੀਵਾਲਤਾ ਦਾ ਸੰਦੇਸ਼ ਉਸ ਸਮੇਂ ਦਿਤਾ, ਉਸ ਦੀ ਜ਼ਰੂਰਤ ਵੀ ਸੀ। ਹਰ ਪਾਸੇ ਮੈਂ ਅਤੇ ਨਿੱਜ ਪ੍ਰਧਾਨ ਹੈ, ਜੋ ਬਾਬੇ ਨਾਨਕ ਦਾ ਫ਼ਲਸਫ਼ਾ ਨਹੀਂ ਹੈ। ਭਾਵੇਂ ਬਾਬੇ ਨਾਨਕ ਵਲੋਂ ਸਮਾਜਕ ਤੇ ਧਾਰਮਕ ਕ੍ਰਾਂਤੀ ਦੇ ਜੋ ਬੀਜ ਸਦੀਆਂ ਪਹਿਲਾਂ ਬੀਜੇ ਸਨ, ਉਹ ਅੱਜ ਵੀ ਸਾਰਥਕ ਤੇ ਪੂਰੀ ਕਾਇਨਾਤ ਲਈ ਚਾਨਣ ਮੁਨਾਰਾ ਹਨ ਪਰ ਜੇਕਰ ਅਸਲੀਅਤ ਤੇ ਪਹਿਰਾ ਨਹੀਂ ਦੇਣਾ ਤਾਂ ਅਸੀਂ ਆਪ ਹੀ ਜ਼ਿੰਮੇਵਾਰ ਹਾਂ। ਬਾਬੇ ਨਾਨਕ ਦੇ ਉਪਦੇਸ਼ ਸਦਾ ਹੀ ਸਾਡੀ ਅਗਵਾਈ ਕਰਦੇ ਰਹਿਣਗੇ। ਇਹ ਅਸੀਂ ਸੋਚਣਾ ਹੈ ਕਿ ਅਸੀਂ ਉਨ੍ਹਾਂ 'ਤੇ ਚਲਣਾ ਹੈ ਜਾਂ ਨਹੀਂ।

ਬਾਬੇ ਨਾਨਕ ਦੀ ਵਿਚਾਰਧਾਰਾ ਹਲੀਮੀ ਵਾਲੀ ਤੇ ਦੀਨ ਦੁਖੀਆਂ ਅਤੇ ਲੋੜਵੰਦਾਂ ਦੀ ਮਦਦ ਕਰਨ ਦੀ ਗੱਲ ਕਰਦੀ ਹੈ। ਪਰ ਅੱਜ ਇਹ ਕਿਸੇ ਨੂੰ ਵੀ ਨਹੀਂ ਭਾਉਂਦੀ। ਦੁੱਖ ਦੀ ਗੱਲ ਹੈ ਕਿ ਗੁਰੂ ਘਰ ਜਿੱਥੇ ਗੁਰੂ ਨਾਨਕ ਦੀ ਵਿਚਾਰਧਾਰਾ ਹੀ ਪ੍ਰਮੁੱਖ ਹੋਣੀ ਚਾਹੀਦੀ ਹੈ, ਉੱਥੇ ਤਕੜਿਆਂ ਨੇ, ਵਿਪਰੀਤ ਬੁੱਧੀ ਵਾਲਿਆਂ ਨੇ ਕਬਜ਼ੇ ਕਰ ਲਏ ਹਨ। ਪ੍ਰਧਾਨਗੀ ਖ਼ਾਤਰ ਕਿਸੇ ਹੱਦ ਤਕ ਵੀ ਜਾਇਆ ਜਾ ਸਕਦੈ। ਗੁਰੂ ਘਰਾਂ 'ਚ ਲੜਾਈ ਫਸਾਦ ਆਮ ਹੋ ਗਏ ਹਨ। ਬਾਣੀ ਜ਼ਰੂਰ ਸਵੇਰੇ ਸ਼ਾਮ ਪੜ੍ਹੀ ਜਾਂਦੀ ਹੈ ਪਰ ਗੱਲ ਅੱਗੇ ਤੋਰਨ ਦਾ ਕੋਈ ਵੀ ਉਪਰਾਲਾ ਨਹੀਂ ਕੀਤਾ ਜਾਂਦਾ। ਵਪਾਰਕ ਵਿਰਤੀ ਸਾਡੇ 'ਚ ਘਰ ਕਰ ਗਈ ਹੈ। ਵਪਾਰੀਆਂ ਨੇ ਗੁਰਬਾਣੀ ਦੇ ਜਾਂ ਬਾਬੇ ਨਾਨਕ ਦੀ ਵਿਚਾਰਧਾਰਾ ਦੇ ਵਾਧੇ ਤੋਂ ਕੀ ਲੈਣੈ। ਹਰ ਪਾਸੇ ਮੁਨਾਫੇ ਦੀ ਭਾਲ ਚ ਉਹ ਲੱਗੇ ਰਹਿਦੇ ਹਨ। ਬਾਬੇ ਨਾਨਕ ਨੇ ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ ਦੀ ਗੱਲ ਕੀਤੀ ਪਰ ਕਿਰਤ ਨੂੰ ਤਾਂ ਅਸੀਂ ਜੀਵਨ ਦਾ ਹਿੱਸਾ ਹੀ ਨਹੀਂ ਬਣਾ ਸਕੇ। ਬਾਬੇ ਵਲੋਂ ਦਿਤੇ ਆਦੇਸ਼ ਤੇ ਉਪਦੇਸ਼ ਅਸੀਂ ਭੁਲਾ ਦਿਤੇ ਹਨ। ਮੱਥੇ ਰਗੜ ਕੇ ਅਸੀਂ ਵਿਖਾਵਾ ਕਰਦੇ ਹਾਂ ਕਿ ਅਸੀਂ ਬਹੁਤ ਵੱਡੇ ਧਰਮੀ ਹਾਂ ਪਰ ਸ਼ਬਦ ਨਾਲ ਜੁੜਨ ਦੀ ਕਿਸੇ ਦੀ ਵੀ ਚਾਹਨਾ ਨਹੀਂ ਹੈ। ਬਾਬੇ ਨਾਨਕ ਗਿਆਨ ਤੇ ਤਰਕ ਦੀ ਗੱਲ ਕੀਤੀ ਹੈ। ਬਿਨਾਂ ਸ਼ੱਕ ਗਿਆਨ ਵਿਹੂਣਾ ਵਿਅਕਤੀ ਕੁੱਝ ਵੀ ਨਵਾਂ ਨਹੀਂ ਕਰ ਸਕਦਾ।

ਅਸਲ 'ਚ ਬਾਬੇ ਦੇ ਨਾਂ ਤੇ ਸਿਆਸਤ ਹੋਣ ਲੱਗ ਪਈ ਹੈ। ਭਾਸ਼ਣ ਕੀਤੇ ਜਾਂਦੇ ਹਨ, ਗੱਲਾਂ ਕੀਤੀਆਂ ਜਾਂਦੀਆਂ ਹਨ ਪਰ ਉਹ ਸਭ ਕੁੱਝ ਵਕਤੀ ਹੀ ਹੁੰਦਾ ਹੈ। ਬਾਬੇ ਨਾਨਕ ਨੇ ਸਾਨੂੰ ਏਕੇ ਅਤੇ ਭਾਈਚਾਰੇ ਦਾ ਸੰਦੇਸ਼ ਦਿਤਾ ਹੈ ਪਰ ਅਸੀਂ ਬਾਬੇ ਨਾਨਕ ਦੀ ਗੱਲ ਤੇ ਅਮਲ ਹੀ ਨਹੀਂ ਕੀਤਾ। ਆਪਣੇ ਇਸ਼ਟ ਨੂੰ ਅਸੀਂ ਚੰਗਾ ਗਿਣਤੇ ਹਾਂ ਤੇ ਬਾਕੀਆਂ 'ਚ ਵੀਹ ਨੁਕਸ ਕਢਦੇ ਹਾਂ। ਇਹ ਪਾਠ ਤਾਂ ਬਾਬੇ ਨਾਨਕ ਨੇ ਸਾਨੂੰ ਪੜ੍ਹਾਇਆ ਹੀ ਨਹੀਂ। ਬਾਬੇ ਨਾਨਕ ਨੇ ਸਾਨੂੰ ਸਾਰਿਆਂ ਨੂੰ ਮਿੱਤਰ ਬਣਾ ਲੈਣ ਲਈ ਕਿਹਾ ਹੈ। ਪਰ ਅਸੀਂ ਕਿੱਥੇ ਖੜੇ ਹਾਂ, ਇਹ ਵੀ ਵਿਚਾਰ ਦਾ ਵਿਸ਼ਾ ਹੈ। ਅਸਲ 'ਚ ਸਾਡਾ ਕਿਰਦਾਰ ਹੀ ਖਤਮ ਹੋ ਗਿਆ ਹੈ।

ਅਸਲ 'ਚ ਅਸੀਂ ਬਾਬੇ ਨਾਨਕ ਦੀ ਫ਼ਿਲਾਸਫ਼ੀ ਤੋਂ ਬਹੁਤ ਦੂਰ ਚਲੇ ਗਏ ਹਾਂ। ਸੰਸਾਰ ਨੇ, ਸਮਾਜ ਨੇ ਜੇਕਰ ਸੁਖੀ ਅਤੇ ਖ਼ੁਸ਼ੀ ਨਾਲ ਰਹਿਣਾ ਹੈ ਤਾਂ ਬਾਬੇ ਨਾਨਕ ਦੇ ਰਾਹਾਂ 'ਤੇ ਚਲਣਾ ਬਹੁਤ ਜ਼ਰੂਰੀ ਹੈ। ਫਿਰ ਜੰਗਾਂ ਦੀ, ਬੰਬਾਂ ਦੀ, ਨਿਗਰਾਨੀ ਦੀ, ਵੱਡੀਆਂ-ਵੱਡੀਆ ਫੌਜਾਂ ਰੱਖਣ ਦੀ ਜ਼ਰੂਰਤ ਨਹੀਂ ਰਹੇਗੀ। ਬਾਬੇ ਨਾਨਕ ਦਾ ਸਰਬੱਤ ਦੇ ਭਲੇ ਦਾ ਸੁਨੇਹਾ ਸਮੁੱਚੀ ਲੋਕਾਈ ਲਈ ਹੈ। ਸਮੁੱਚੀ ਲੋਕਾਈ ਨੂੰ ''ਨਿੰਦਾ ਭਲੀ ਕਿਸੀ ਦੀ ਨਾਹੀ'' ਦਾ ਸੰਦੇਸ਼ ਦਿਤਾ ਹੈ ਪਰ ਹੁਣ ਸਵਾਲ ਉਠਦਾ ਹੈ ਕਿ ਆਖਰ ਕਿਸ ਤਰ੍ਹਾਂ ਬਾਬੇ ਨਾਨਕ ਦਾ ਫਲਸਫਾ ਵੱਧ ਫੁੱਲ ਸਕਦਾ ਹੈ? ਇਸ ਲਈ ਜ਼ਰੂਰੀ ਹੈ ਕਿ ਕਮਾਂਡ ਭਾਈ ਲਾਲੋ ਦੇ ਵਾਰਸਾਂ ਦੇ ਹੱਥ ਆ ਜਾਵੇ ਕਿਉਂਕਿ ਅੱਜ ਕਮਾਂਡ ਮਲਿਕ ਭਾਗੋ ਦੇ ਵਾਰਸਾਂ ਦੇ ਹੱਥ ਹੈ ਜੋ ਬਾਬੇ ਨਾਨਕ ਦੀ ਸੋਚ ਦੇ ਵਿਰੋਧੀ ਹਨ। ਅਜਿਹੇ ਹਾਲਾਤ 'ਚ ਕਿਸ ਤਰ੍ਹਾਂ ਮਾਨਵਤਾਵਾਦੀ ਸੋਚ ਦਾ ਵਿਕਾਸ ਹੋਵੇਗਾ।

**- ਚੇਅਰਮੈਨ**
**ਯੂਨੀਵਰਸਲ ਮਨੁੱਖੀ ਅਧਿਕਾਰ ਬਿਓਰੋ**
**ਮੋਬਾ: 9814125593**

ਖੋਜ ਲੇਖ

– ਪ੍ਰੋਫੈਸਰ ਅਰਵਿੰਦ

# ਮਨੁੱਖ ਦਾ ਆਪਣੇ ਜਿਹੇ ਹੋਰ ਜੀਵਾਂ ਨਾਲ ਰਿਸ਼ਤਾ



ਧਰਤੀ ਦੇ ਵੱਖ ਵੱਖ ਹਿੱਸਿਆਂ 'ਤੇ ਵੱਸਣ ਵਾਲੇ ਮਨੁੱਖ ਕੌਣ ਹਨ? ਕੀ ਮਨੁੱਖਾਂ ਦੀ ਉਤਪਤੀ ਇੱਕੋ ਥਾਂ 'ਤੇ ਹੋਈ ਅਤੇ ਫਿਰ ਉੱਥੋਂ ਉਹ ਸਾਰੀ ਧਰਤੀ 'ਤੇ ਫੈਲ ਗਏ ਜਾਂ ਫਿਰ ਮਨੁੱਖਾਂ ਨੇ ਵੱਖ ਵੱਖ ਥਾਵਾਂ 'ਤੇ ਜਨਮ ਲਿਆ? ਮਨੁੱਖੀ ਨਸਲਾਂ ਦਾ ਆਪਸ ਵਿੱਚ ਕੀ ਰਿਸ਼ਤਾ ਹੈ ਅਤੇ ਮਨੁੱਖ ਦਾ ਮਨੁੱਖ ਵਰਗੇ ਹੋਰ ਜੀਵਾਂ ਨਾਲ ਕੀ ਰਿਸ਼ਤਾ ਹੈ? ਇਨ੍ਹਾਂ ਅਤੇ ਅਜਿਹੇ ਕਈ ਹੋਰ ਸੁਆਲਾਂ ਦੀ, ਧਰਤੀ ਉਪਰ ਮਨੁੱਖੀ ਨਸਲਾਂ ਦੇ ਵਿਕਾਸ ਨੂੰ ਸਮਝਣ ਵਿੱਚ ਬਹੁਤ ਅਹਿਮੀਅਤ ਹੈ। ਇਸ ਤਰ੍ਹਾਂ ਦੇ ਸੁਆਲਾਂ ਦੇ ਪੱਕੇ ਜੁਆਬ ਲੱਭਣੇ ਬੜੇ ਮੁਸ਼ਕਿਲ ਹੁੰਦੇ ਹਨ। ਅਵਸ਼ੇਸ਼ਾਂ, ਇਤਿਹਾਸਕ ਤੱਥਾਂ ਤੇ ਬੋਲੀਆਂ ਆਦਿ ਦੇ ਆਧਾਰ 'ਤੇ ਇਨ੍ਹਾਂ ਸੁਆਲਾਂ ਦੇ ਜੁਆਬ ਲੱਭਣ ਦੀ ਕੋਸ਼ਿਸ਼ ਲੰਮੇ ਸਮੇ ਤੋਂ ਕੀਤੀ ਜਾਂਦੀ ਰਹੀ ਹੈ। ਮਨੁੱਖੀ ਡੀਐੱਨਏ ਦੇ ਅਧਿਐਨ ਨਾਲ ਇਨ੍ਹਾਂ ਸੁਆਲਾਂ ਦੇ ਜੁਆਬ ਲੱਭਣ ਦੇ ਨਵੇਂ ਤਰੀਕੇ ਸਾਹਮਣੇ ਆਏ ਹਨ ਅਤੇ ਬਹੁਤ ਸਾਰੇ ਨਵੇਂ ਤੱਥ ਵੀ ਲੱਭੇ ਗਏ ਹਨ। ਵਿਗਿਆਨਕ ਢੰਗ ਨਾਲ ਤੇ ਡੀਐੱਨਏ ਦੇ ਵਿਸ਼ਲੇਸ਼ਣ 'ਤੇ ਆਧਾਰਿਤ ਨਵੇਂ ਮਿਲੇ ਨਤੀਜਿਆਂ ਦੀਆਂ ਲੱਭਤਾਂ ਨਾਲ ਸਾਡੀ ਮਨੁੱਖੀ ਨਸਲਾਂ ਤੇ ਇਨ੍ਹਾਂ ਦੇ ਵਿਕਾਸ ਬਾਰੇ ਸਮਝ ਵਿੱਚ ਮੌਲਿਕ ਤਬਦੀਲੀ ਆਈ ਹੈ। ਇਸ ਵਿਸ਼ੇ ਉਪਰ ਅਹਿਮ ਕੰਮ ਕਰਨ ਵਾਲੇ ਵਿਗਿਆਨੀ ਸਵਾਂਤੇ ਪਾਬੋ ਨੂੰ ਇਸ ਸਾਲ 2022 ਦਾ ਨੋਬੇਲ ਪੁਰਸਕਾਰ ਮਿਲਿਆ ਹੈ।

ਡੀਐੱਨਏ ਜੀਵਾਂ ਦੇ ਸੈੱਲਾਂ ਦੇ ਨਿਊਕਲੀਅਸ ਅਤੇ ਮਾਈਟੋਕਾਂਡਰੀਆ ਵਿੱਚ ਪਾਇਆ ਜਾਂਦਾ ਹੈ। ਨਿਊਕਲੀਅਸ ਵਿਚਲਾ ਡੀਐੱਨਏ ਮਾਤਾ ਤੇ ਪਿਤਾ ਦੇ ਡੀਐੱਨਏ ਦਾ ਬਰਾਬਰ ਅਨੁਪਾਤ ਵਿਚ ਮਿਸ਼ਰਣ ਹੁੰਦਾ ਹੈ ਜੋ ਕਿ ਗਰਭ ਧਾਰਣ ਸਮੇਂ ਰਲਦਾ ਹੈ। ਮਾਈਟੋਕਾਂਡਰੀਆ ਵਿਚਲਾ ਡੀਐੱਨਏ ਸਿਰਫ਼ ਮਾਂ ਤੋ ਮਿਲਦਾ ਹੈ ਕਿਉਂਕਿ ਮਾਦਾ ਸੈੱਲ ਵਿੱਚ ਹੀ ਗਰਭ ਧਾਰਣ ਦੀ ਪ੍ਰਕਿਰਿਆ ਹੁੰਦੀ ਹੈ ਅਤੇ ਮਾਦਾ ਅੰਡਾ ਹੀ ਬੱਚੇ ਦਾ ਪਹਿਲਾ ਸੈੱਲ ਬਣਦਾ ਹੈ। ਇਸ ਲਈ ਇੱਕ ਮਾਂ ਦੇ ਸਾਰੇ ਬੱਚਿਆਂ ਦਾ ਮਾਈਟੋਕਾਂਡਰੀਆ ਵਿਚਲਾ ਡੀਐੱਨਏ ਇਕੋ ਜਿਹਾ ਹੋਵੇਗਾ ਤੇ ਇੱਕ ਨਾਨੀ ਦੇ ਸਾਰੇ ਦੋਹਤਰੇ -ਦੋਹਤਰੀਆਂ ਦੇ ਮਾਈਟੋਕਾਂਡਰੀਆ ਵਿਚਲਾ ਡੀਐੱਨਏ ਵੀ ਇੱਕੋ ਜਿਹਾ ਹੋਣਾ ਚਾਹੀਦਾ ਹੈ। ਗਰਭ ਧਾਰਣ ਸਮੇਂ ਅਤੇ ਸੈੱਲਾਂ ਦੀ ਵੰਡ ਸਮੇਂ ਮਾਈਟੋਕਾਂਡਰੀਆ ਤੇ ਨਿਊਕਲੀਅਸ ਦੇ ਡੀਐੱਨਏ ਦੇ ਨਕਲ ਹੋਣ ਦੀ ਪ੍ਰਕਿਰਿਆ ਵਿੱਚ ਗ਼ਲਤੀਆਂ ਹੋਣ ਦੀ ਸੰਭਾਵਨਾ ਹੁੰਦੀ ਹੈ। ਇਸ ਵਜ੍ਹਾ ਨਾਲ ਡੀਐੱਨਏ ਦੀ ਲੰਮੀ ਲੜੀ ਵਿੱਚ ਕਈ ਥਾਵਾਂ 'ਤੇ ਬਦਲਾਅ ਆ ਜਾਂਦੇ ਹਨ ਜਿਸ ਨੂੰ ਮਿਊਟੇਸ਼ਨ ਕਿਹਾ ਜਾਂਦਾ ਹੈ। ਇਹ ਲਗਭਗ ਨਿਯਤ ਹੈ ਕਿ ਕਿੰਨੀਆਂ ਕੁ ਗ਼ਲਤੀਆਂ ਜਾਂ ਮਿਊਟੇਸ਼ਨਾਂ ਡੀਐੱਨਏ ਦੇ ਇੱਕ ਤੋਂ ਦੂਸਰੀ ਪੀੜ੍ਹੀ ਵਿੱਚ ਉਲਥਾਉਣ ਸਮੇਂ ਹੁੰਦੀਆਂ ਹਨ ਤੇ ਵਿਗਿਆਨੀਆਂ ਨੇ ਮਿਊਟੇਸ਼ਨ ਦੀ ਇਸ ਦਰ ਨੂੰ ਨਾਪਿਆ ਹੋਇਆ ਹੈ। ਜੇ ਅਸੀਂ ਦੋ ਮਨੁੱਖਾਂ ਦੇ ਮਾਈਟੋਕਾਂਡਰੀਆ ਵਿਚੋਂ ਡੀਐੱਨਏ ਲਈਏ, ਉਨ੍ਹਾਂ ਨੂੰ ਆਪਸ ਵਿੱਚ ਮੇਲੀਏ ਤੇ ਉਨ੍ਹਾਂ ਵਿਚਲੇ ਫ਼ਰਕ ਨੂੰ ਮਿਣੀਏ ਤਾਂ ਇਸ ਫ਼ਰਕ ਤੋਂ ਇਹ ਜਾਣਿਆ ਜਾ ਸਕਦਾ ਹੈ ਕਿ ਕਿੰਨੀਆਂ ਪੀੜ੍ਹੀਆਂ ਪਹਿਲਾਂ ਉਨ੍ਹਾਂ ਦੀ ਇੱਕੋ ਮਾਂ ਸੀ। ਇਸ ਤਰੀਕੇ ਨਾਲ ਕੋਈ ਵੀ ਦੋ ਮਨੁੱਖਾਂ ਵਿਚਲਾ ਪੀੜ੍ਹੀਆਂ ਦਾ ਫ਼ਾਸਲਾ ਨਿਰਧਾਰਤ ਕੀਤਾ ਜਾ ਸਕਦਾ ਹੈ।




ਕੋਈ 30 ਕੁ ਸਾਲ ਪਹਿਲਾਂ ਇਸ ਤਰ੍ਹਾਂ ਦੀ ਖੋਜ ਤੋਂ ਇਹ ਤੱਥ ਸਾਹਮਣੇ ਆਇਆ ਕਿ ਸਾਰੇ ਮਨੁੱਖਾਂ ਦੀ ਮਾਂ ਇੱਕੋ ਹੀ ਹੈ ਤੇ ਉਹ ਅਫਰੀਕਾ ਵਿੱਚ ਰਹਿੰਦੀ ਸੀ ਤੇ ਸਾਰੀ ਦੁਨੀਆਂ ਦੇ ਮਨੁੱਖ ਅਫਰੀਕਾ ਵਿੱਚੋਂ ਆਏ ਅਤੇ ਧਰਤੀ ਦੇ ਵੱਖ ਵੱਖ ਹਿੱਸਿਆਂ ਉਪਰ ਵਸ ਗਏ। ਪਹਿਲੇ ਮਨੁੱਖ 70 ਹਜ਼ਾਰ ਸਾਲ ਦੇ ਕਰੀਬ ਅਫਰੀਕਾ ਵਿੱਚੋਂ ਨਿਕਲੇ ਤੇ ਸਾਰੀ ਦੁਨੀਆਂ ਵਿੱਚ ਫੈਲੇ। ਆਸਟਰੇਲੀਆ ਦੇ ਮੂਲ ਵਸਨੀਕ ਤੇ ਸਾਡੇ ਦੇਸ਼ ਦੇ ਕਈ ਆਦਿਵਾਸੀ ਕਬੀਲਿਆਂ ਵਿੱਚ ਰਹਿੰਦੇ ਮਨੁੱਖਾਂ ਦੇ ਇਹ ਪੂਰਵਜ ਸਨ। ਇਨ੍ਹਾਂ ਦਾ ਰਹਿਣ-ਸਹਿਣ ਵੱਖਰਾ ਹੈ ਤੇ ਇਨ੍ਹਾਂ ਦੇ ਡੀਐੱਨਏ ਤੋਂ ਪਤਾ ਲੱਗਦਾ ਹੈ ਕਿ ਉਹ ਬਾਕੀ ਮਨੁੱਖਾਂ ਤੋਂ ਬਹੁਤ ਪਹਿਲਾਂ ਵਿਛੜ ਗਏ ਸਨ ਜਦੋਂ ਉਹ ਅਫਰੀਕਾ ਵਿੱਚੋਂ ਨਿਕਲ ਆਏ। ਬਾਕੀ ਦੇ ਕਬੀਲੇ ਅਫਰੀਕਾ ਵਿੱਚ ਹੀ ਰਹੇ ਤੇ ਬਹੁਤ ਬਾਅਦ ਵਿੱਚ ਇਕ ਵਾਰ ਫਿਰ ਅਫਰੀਕਾ ਵਿੱਚੋਂ ਨਿਕਲੇ ਅਤੇ ਦੁਨੀਆਂ ਵਿੱਚ ਫੈਲੇ। ਅਜੋਕੀ ਵਸੋਂ ਵਿਚਲੇ ਜ਼ਿਆਦਾਤਰ ਲੋਕ ਇਨ੍ਹਾਂ ਬਾਅਦ ਵਾਲੇ ਕਬੀਲਿਆਂ ਦੀ ਔਲਾਦ ਹਨ। ਰੋਚਕ ਗੱਲ ਇਹ ਹੈ ਕਿ ਇਹ ਤੱਥ ਤੇ ਵਖਰੇਵੇਂ ਅਜੋਕੀ ਵਸੋਂ ਦੇ ਡੀਐੱਨਏ ਨਮੂਨਿਆਂ ਦੇ ਵਿਸ਼ਲੇਸ਼ਣ ਤੋਂ ਸਾਬਿਤ ਕੀਤੇ ਜਾ ਸਕਦੇ ਹਨ।

ਡੀਐੱਨਏ ਦੇ ਨਿਰੀਖਣ ਤੇ ਇਸ ਦੀ ਕ੍ਰਮਬੰਦੀ ਦੇ ਵਿਗਿਆਨ ਨੇ ਪਿਛਲੇ 30 ਸਾਲਾਂ ਵਿੱਚ ਬਹੁਤ ਪੁਲਾਂਘਾਂ ਪੁੱਟੀਆਂ ਹਨ। ਬਹੁਤ ਸਾਰੇ ਜੀਵਾਂ ਦੇ ਡੀਐੱਨਏ ਨੂੰ ਕ੍ਰਮਬੱਧ ਕਰ ਲਿਆ ਗਿਆ ਹੈ। ਵੱਖ-ਵੱਖ ਨਸਲਾਂ ਦੇ ਮਨੁੱਖਾਂ ਦਾ ਮਾਈਟੋਕਾਂਡਰੀਆ ਤੇ ਨਿਊਕਲੀਅਸ ਵਿਚਲਾ ਡੀਐੱਨਏ ਵੀ ਕ੍ਰਮਬੱਧ ਕੀਤਾ ਗਿਆ ਹੈ ਅਤੇ ਇਸ ਤੋਂ ਬਹੁਤ ਵਡਮੁੱਲੀ ਜਾਣਕਾਰੀ ਮਿਲੀ ਹੈ। ਡੀਐੱਨਏ ਨਿਰੀਖਣ ਵਿੱਚੋਂ ਮਿਲਦੀ ਜਾਣਕਾਰੀ ਨੂੰ

ਸੰਭਾਲਣ ਤੇ ਇਸ ਦੇ ਵਿਸ਼ਲੇਸ਼ਣ ਲਈ ਵੱਡੇ ਕੰਪਿਊਟਰਾਂ ਦੀ ਲੋੜ ਪੈਂਦੀ ਹੈ ਜੋ ਕਿ ਪਿਛਲੇ ਸਾਲਾਂ ਵਿੱਚ ਹੀ ਸਾਨੂੰ ਉਪਲਬਧ ਹੋਏ ਹਨ। ਇਨ੍ਹਾਂ ਨਵੀਆਂ ਤਕਨੀਕਾਂ ਦੇ ਵਿਕਾਸ ਨਾਲ ਅਸੀਂ ਬਹੁਤ ਸਾਰੇ ਨਵੇਂ ਤਜਰਬੇ ਕਰ ਸਕਦੇ ਹਾਂ ਤੇ ਵੱਖ-ਵੱਖ ਤੇ ਬਹੁਤ ਸਾਰੇ ਜੀਵਾਂ ਦਾ ਮਾਈਟੋਕਾਂਡਰੀਆ ਦਾ ਤੇ ਨਿਊਕਲੀਅਸ ਦਾ ਡੀਐੱਨਏ ਜਾਂਚ ਕੇ ਉਨ੍ਹਾਂ ਵਿਚਲੇ ਆਪਸੀ ਸਬੰਧ ਸਮਝ ਸਕਦੇ ਹਾਂ। ਸਿਰਫ਼ ਬਾਪ ਤੋਂ ਮਿਲਣ ਵਾਲੇ ਵਾਈ ਕ੍ਰੋਮੋਸੋਮ ਨੂੰ ਅਲੱਗ ਕਰ ਕੇ ਇਸ ਵਿਚਲੇ ਫ਼ਰਕ ਨੂੰ ਨਾਪ ਕੇ ਅਸੀਂ ਮਨੁੱਖਾਂ ਵਿੱਚ ਬਾਪ ਵਾਲੇ ਪਾਸਿਓਂ ਰਿਸ਼ਤੇਦਾਰੀ ਵੀ ਤੈਅ ਸਕਦੇ ਹਾਂ।

ਜੇ ਡੀਐੱਨਏ ਬਹੁਤ ਥੋੜ੍ਹੀ ਮਿਕਦਾਰ ਵਿੱਚ ਉਪਲਬਧ ਹੋਵੇ ਤਾਂ ਉਸ ਨੂੰ ਜਾਂਚ ਸਕਣਾ ਤੇ ਕ੍ਰਮਬੱਧ ਕਰਨਾ ਵੀ ਸੰਭਵ ਹੋ ਗਿਆ ਹੈ। ਇੱਥੋਂ ਤੱਕ ਕਿ ਜੇ ਸਾਨੂੰ ਕਿਸੇ ਪੁਰਾਤਨ ਜੀਵ ਦੇ ਅਵਸ਼ੇਸ਼ ਮਿਲਦੇ ਹਨ ਤੇ ਅਸੀਂ ਉਸ ਵਿੱਚੋਂ ਬਹੁਤ ਥੋੜ੍ਹਾ ਡੀਐੱਨਏ ਵੀ ਕੱਢ ਲਈਏ ਤਾਂ ਅਸੀਂ ਉਸ ਦੀ ਜਾਂਚ ਅਤੇ ਉਸ ਨੂੰ ਕ੍ਰਮਬੱਧ ਕਰ ਸਕਦੇ ਹਾਂ। ਇਸ ਸਾਰੇ ਵਿਗਿਆਨਕ ਵਿਸ਼ਲੇਸ਼ਣ ਲਈ ਕਈ ਕਿਸਮ ਦੇ ਸੂਖ਼ਮ ਯੰਤਰਾਂ ਤੇ ਕੰਪਿਊਟਰਾਂ ਦੀ ਲੋੜ ਪੈਂਦੀ ਹੈ ਤੇ ਕਈ ਵਿਗਿਆਨੀ ਮਿਲ ਕੇ ਇਸ ਕੰਮ ਨੂੰ ਸਿਰੇ ਚਾੜ੍ਹਦੇ ਹਨ। 2022 ਦਾ ਮੈਡੀਸਨ ਤੇ ਫਿਜ਼ਿਆਲੋਜੀ ਦਾ ਨੋਬੇਲ ਇਨਾਮ ਸਵਾਂਤੇ ਪਾਬੋ ਨੂੰ ਮਿਲਿਆ ਹੈ ਜਿਸ ਦੀ ਖੋਜ ਸਦਕਾ ਹੀ ਥੋੜ੍ਹੀ ਮਿਕਦਾਰ ਵਿੱਚ ਪੁਰਾਤਨ ਅਵਸ਼ੇਸ਼ਾਂ ਵਿੱਚ ਪਾਏ ਜਾਣ ਵਾਲੇ ਡੀਐੱਨਏ ਨੂੰ ਕ੍ਰਮਬੱਧ ਕਰਨਾ ਸੰਭਵ ਹੋਇਆ ਹੈ।

ਨੀਐਂਡਰਥਾਲ, ਮਨੁੱਖ ਵਰਗਾ ਇੱਕ ਜੀਵ ਸੀ ਜੋ ਅਫਰੀਕਾ ਵਿੱਚੋਂ ਮਨੁੱਖ ਵਾਂਗ ਹੀ ਨਿਕਲਿਆ ਅਤੇ ਧਰਤੀ ਦੇ ਵੱਖ ਵੱਖ ਹਿੱਸਿਆਂ ਵਿੱਚ ਰਹਿਣ ਲੱਗਾ ਅਤੇ ਤੀਹ ਹਜ਼ਾਰ ਸਾਲ ਪਹਿਲਾਂ ਲੋਪ ਹੋ ਗਿਆ। ਇਸ ਦੇ ਲੋਪ ਹੋਣ ਦੇ ਕਾਰਨਾਂ ਵਿੱਚੋਂ ਪ੍ਰਮੁੱਖ ਇਸ ਦਾ ਮਨੁੱਖ ਨਾਲ ਮੁਕਾਬਲਾ ਮੰਨਿਆ ਜਾਂਦਾ ਹੈ। ਮਨੁੱਖ ਨਾਲ ਇਸ ਜੀਵ ਦਾ ਕੀ ਰਿਸ਼ਤਾ ਸੀ। ਇਸ ਸਬੰਧੀ ਬਹੁਤ ਸਾਰੀਆਂ ਧਾਰਨਾਵਾਂ ਪ੍ਰਚੱਲਿਤ ਹਨ। ਸਵਾਂਤੇ ਪਾਬੋ ਨੇ ਇੱਕ ਗੁਫ਼ਾ ਵਿੱਚੋਂ ਮਿਲੇ ਨੀਐਂਡਰਥਾਲ ਦੇ ਅਵਸ਼ੇਸ਼ਾਂ ਦੇ ਡੀਐੱਨਏ ਦਾ ਵਿਸ਼ਲੇਸ਼ਣ ਅਤੇ ਉਸ ਨੂੰ ਕ੍ਰਮਬੱਧ ਕੀਤਾ। ਉਸ ਨੇ ਅਜੋਕੇ ਮਨੁੱਖ ਨਾਲ ਇਸ ਦਾ ਮੇਲ ਕਰ ਕੇ ਸਾਬਿਤ ਕੀਤਾ ਕਿ ਮਨੁੱਖ ਦੇ ਪੂਰਵਜਾਂ ਅਤੇ ਨੀਐਂਡਰਥਾਲ ਜੀਵ ਵਿੱਚ ਬੱਚੇ ਪੈਦਾ ਹੁੰਦੇ ਸਨ ਅਤੇ ਅਜੋਕੀ ਮਨੁੱਖੀ ਆਬਾਦੀ ਵਿੱਚ ਨੀਐਂਡਰਥਾਲ ਦਾ ਕੁਝ ਅੰਸ਼ ਸ਼ਾਮਿਲ ਹੈ। ਇਹ ਇੱਕ ਇਨਕਲਾਬੀ ਖੋਜ ਹੈ ਜੋ ਸਾਬਿਤ ਕਰਦੀ ਹੈ ਕਿ ਮਨੁੱਖ ਦੇ ਪੂਰਵਜਾਂ ਵਿੱਚ ਨੀਐਂਡਰਥਾਲ ਵੀ ਸ਼ਾਮਿਲ ਹੈ। ਇਸੇ ਤਰ੍ਹਾਂ ਸਵਾਂਤੇ ਪਾਬੋ ਨੇ ਮਨੁੱਖ ਵਰਗੇ ਇੱਕ ਹੋਰ ਜੀਵ ਦੀ ਵੀ ਖੋਜ ਕੀਤੀ। ਸਾਇਬੇਰੀਆ ਵਿੱਚ ਡੈਨੀਸੋਵਾ ਗੁਫ਼ਾਵਾਂ ਵਿੱਚੋਂ ਉਸ ਨੇ ਚਾਲੀ ਹਜ਼ਾਰ ਸਾਲ ਪੁਰਾਣੀ ਇਸ ਜੀਵ ਦੀ ਉਂਗਲ ਵਿੱਚੋਂ ਡੀਐੱਨਏ ਕੱਢ ਕੇ ਉਸ ਨੂੰ ਕ੍ਰਮਬੱਧ ਕੀਤਾ ਅਤੇ ਸਾਬਿਤ ਕੀਤਾ ਕਿ ਇਹ ਜੀਵ ਵੀ ਸਾਡੇ ਪੂਰਵਜਾਂ ਨਾਲ ਬੱਚੇ ਪੈਦਾ ਕਰਦਾ ਸੀ ਅਤੇ ਇਸ ਲਈ ਇਸ ਦਾ ਅੰਸ਼ ਵੀ ਅਜੋਕੀ ਮਨੁੱਖੀ ਆਬਾਦੀ ਵਿੱਚ ਮੌਜੂਦ ਹੈ। ਇਸ ਜੀਵ ਦਾ ਨਾਮ ਸਵਾਂਤੇ ਪਾਬੋ ਦੀ ਖੋਜ ਤੋਂ ਬਾਅਦ ਡੈਨੀਸੋਵਾ ਰੱਖਿਆ ਗਿਆ ਹੈ। ਇਸੇ ਤਰ੍ਹਾਂ ਕ੍ਰੋਮੈਗਨਾਨ ਜੀਵ ਦਾ ਅੰਸ਼ ਵੀ ਸਾਡੇ ਵਿੱਚ ਮੌਜੂਦ ਹੈ।

ਸਵਾਂਤੇ ਪਾਬੋ ਨੂੰ ਪੈਲੀਓਜੈਨੇਟਿਕਸ ਵਿਸ਼ੇ ਦਾ ਪਿਤਾਮਾ ਮੰਨਿਆ ਜਾਂਦਾ ਹੈ ਜਿਸ ਵਿੱਚ ਪੁਰਾਣੇ ਅਵਸ਼ੇਸ਼ਾਂ ਦੇ ਡੀਐੱਨਏ ਦਾ ਨਿਰੀਖਣ ਕੀਤਾ ਜਾਂਦਾ ਹੈ। ਉਹ 1955 ਵਿੱਚ ਸਵੀਡਨ ਦੇ ਸ਼ਹਿਰ ਸਟਾਕਹੋਮ ਵਿਖੇ ਜਨਮਿਆ ਅਤੇ ਉੱਥੇ ਹੀ ਵੱਡਾ ਹੋਇਆ। ਉਸ ਦੇ ਪਿਤਾ ਸਨੇ ਬਰਗਸਟ੍ਰੋਮ ਨੂੰ ਵੀ 1982 ਵਿੱਚ ਫਿਜ਼ੀਓਲੋਜੀ ਅਤੇ ਮੈਡੀਸਨ ਵਿੱਚ ਨੋਬੇਲ ਪੁਰਸਕਾਰ ਮਿਲਿਆ ਸੀ।

ਉਸ ਨੇ 1986 ਵਿੱਚ ਉਪਸਾਲਾ ਯੂਨੀਵਰਸਿਟੀ ਤੋਂ ਆਪਣੀ ਪੀਐੱਚ.ਡੀ. ਪ੍ਰਾਪਤ ਕੀਤੀ ਅਤੇ ਜ਼ਿਊਰਿਖ ਯੂਨੀਵਰਸਿਟੀ ਵਿੱਚ ਪੋਸਟਡੌਕਸ ਕੀਤਾ। ਉਸ ਨੇ ਲੋਪ ਹੋ ਚੁੱਕੇ ਜੀਵਾਂ ਦੇ ਡੀਐੱਨਏ 'ਤੇ ਕੈਲੀਫੋਰਨੀਆ ਯੂਨੀਵਰਸਿਟੀ ਬਰਕਲੇ ਵਿੱਚ ਐਲਨ ਵਿਲਸਨ ਦੀ ਪ੍ਰਯੋਗਸ਼ਾਲਾ ਵਿੱਚ ਕੰਮ ਕੀਤਾ। ਉਹ 1990 ਵਿੱਚ ਯੂਨੀਵਰਸਿਟੀ ਆਫ ਮਿਊਨਿਖ ਜਰਮਨੀ ਵਿੱਚ ਪ੍ਰੋਫੈਸਰ ਬਣਿਆ ਅਤੇ 1997 ਵਿੱਚ ਮੈਕਸ ਪਲੈਂਕ ਇੰਸਟੀਚਿਊਟ ਫਾਰ ਐਵੋਲੂਸ਼ਨਰੀ ਐਨਥ੍ਰੋਪੋਲੋਜੀ ਲਾਈਪਜ਼ਿਗ ਦਾ ਪਹਿਲਾ ਨਿਰਦੇਸ਼ਕ ਬਣਿਆ। 2022 ਦਾ ਨੋਬੇਲ ਪੁਰਸਕਾਰ ਉਸ ਨੂੰ ਉਸ ਦੀ ਮੌਲਿਕ ਖੋਜ ਅਤੇ ਇਸ ਵਿਸ਼ੇ ਦੀ ਮਹਤੱਤਾ ਕਰਕੇ ਪ੍ਰਦਾਨ ਕੀਤਾ ਗਿਆ ਹੈ।

ਇਸੇ ਤਰ੍ਹਾਂ ਦੀਆਂ ਖੋਜਾਂ ਤੋਂ ਪਿਛਲੇ ਸਮੇਂ ਵਿੱਚ ਮਨੁੱਖੀ ਨਸਲਾਂ ਅਤੇ ਉਨ੍ਹਾਂ ਦੇ ਵਿਕਾਸ ਬਾਰੇ ਕਈ ਹੋਰ ਤੱਥ ਸਾਹਮਣੇ ਆਏ ਹਨ। ਭਾਰਤ ਵਿੱਚ ਵੀ ਕਈ ਸੰਸਥਾਵਾਂ ਵਿੱਚ ਇਸ ਤਰ੍ਹਾਂ ਦੀ ਖੋਜ ਹੁੰਦੀ ਹੈ। ਹਰਿਆਣੇ ਵਿੱਚ ਸਥਿਤ ਰਾਖੀਗੜ੍ਹੀ ਸਿੰਧੂ ਘਾਟੀ ਸਭਿਅਤਾ ਦਾ ਇੱਕ ਪ੍ਰਮੁੱਖ ਸਥਾਨ ਹੈ ਤੇ ਇੱਥੋਂ ਬਹੁਤ ਸਾਰੇ ਮਨੁੱਖੀ ਅਵਸ਼ੇਸ਼ ਮਿਲੇ ਹਨ। ਇਨ੍ਹਾਂ ਵਿੱਚੋਂ ਬਹੁਤ ਘੱਟ ਮਿਕਦਾਰ ਵਾਲੇ ਡੀਐੱਨਏ ਦੇ ਨਮੂਨਿਆਂ ਨੂੰ ਕ੍ਰਮਬੱਧ ਕੀਤਾ ਗਿਆ ਹੈ। ਸਵਾਂਤੇ ਪਾਬੋ ਦੇ ਕੰਮ ਤੋਂ ਸੇਧ ਲੈਂਦਿਆਂ ਭਾਰਤੀ, ਜਰਮਨ ਤੇ ਅਮਰੀਕੀ ਵਿਗਿਆਨੀਆਂ ਨੇ ਇਹ ਕੰਮ ਰਲ ਕੇ ਸਿਰੇ ਚਾੜ੍ਹਿਆ ਹੈ ਅਤੇ ਕੁਝ ਅਹਿਮ ਤੱਥ ਸਥਾਪਿਤ ਕੀਤੇ ਹਨ। ਸਿੰਧੂ ਘਾਟੀ ਦੀ ਸਭਿਅਤਾ ਦੇ ਲੋਕਾਂ ਦਾ ਮੱਧ ਏਸ਼ੀਆ ਦੇ ਲੋਕਾਂ ਨਾਲ ਸਿੱਧਾ ਤਾਅਲੁਕ ਨਹੀਂ ਸੀ। ਇਸ ਖੋਜ ਤੋਂ ਇਹ ਸਾਫ਼ ਸਾਬਿਤ ਹੁੰਦਾ ਹੈ ਕਿ ਜੋ ਲੋਕ ਲਗਭਗ 2000 ਸਾਲ ਪਹਿਲਾਂ ਭਾਰਤ ਵਿੱਚ ਆਏ ਉਨ੍ਹਾਂ ਦੇ ਆਉਣ ਤੋਂ ਪਹਿਲਾਂ ਇੱਥੇ ਲੋਕ ਰਹਿੰਦੇ ਸਨ ਤੇ ਅੱਜ ਦੇ ਭਾਰਤੀ ਲੋਕ ਇਨ੍ਹਾਂ ਦੋਵਾਂ ਕਿਸਮ ਦੇ ਲੋਕਾਂ ਦਾ ਮਿਸ਼ਰਣ ਹਨ। ਇੱਕ ਹੋਰ ਖੋਜ ਕੁਝ ਸਾਲ ਪਹਿਲਾਂ ਭਾਰਤ ਦੀ ਅਜੋਕੀ ਆਬਾਦੀ ਦੇ ਡੀਐੱਨਏ ਵਿਸ਼ਲੇਸ਼ਣ 'ਤੇ ਕੀਤੀ ਗਈ ਜਿਸ ਵਿੱਚ ਭਾਰਤ ਦੇ ਵੱਖ-ਵੱਖ ਧਰਮਾਂ, ਸੂਬਿਆਂ, ਜਾਤੀਆਂ ਆਦਿ ਦੇ ਲੋਕਾਂ ਦੇ ਡੀਐੱਨਏ ਦੇ ਨਮੂਨਿਆਂ ਦੇ ਅਧਿਐਨ ਤੋਂ ਸਾਬਿਤ ਹੋਇਆ ਕਿ ਸਾਰੇ ਭਾਰਤੀ ਲਗਭਗ ਇੱਕੋ ਜਿਹੇ ਹਨ ਭਾਵੇਂ ਉਹ ਕਿਸੇ ਧਰਮ, ਜਾਤ ਜਾਂ ਸੂਬੇ ਦੇ ਰਹਿਣ ਵਾਲੇ ਹੋਣ।

ਸਵਾਂਤੇ ਪਾਬੋ ਦੀ ਇਸ ਦਿਸ਼ਾ ਵਿੱਚ ਕੀਤੀ ਖੋਜ ਤੋਂ ਸਪਸ਼ਟ ਰੂਪ ਵਿੱਚ ਸਾਬਿਤ ਹੁੰਦਾ ਹੈ ਕਿ ਮਨੁੱਖ ਦੇ ਪੂਰਵਜ ਹੋਰ ਰਲਦੇ-ਮਿਲਦੇ ਜੀਵਾਂ ਨਾਲ ਘੁਲਦੇ-ਮਿਲਦੇ ਰਹੇ ਹਨ। ਭਾਵੇਂ ਉਹ ਜੀਵ ਹੁਣ ਨਹੀਂ ਰਹੇ ਅਤੇ ਲੋਪ ਹੋ ਚੁੱਕੇ ਹਨ, ਸਾਡੇ ਵਿੱਚ ਉਨ੍ਹਾਂ ਦਾ ਅੰਸ਼ ਮੌਜੂਦ ਹੈ। ਇਸੇ ਤਰ੍ਹਾਂ ਮਨੁੱਖਾਂ ਦੀਆਂ ਨਸਲਾਂ ਵੀ ਆਪਸ ਵਿੱਚ ਘੁਲਦੀਆਂ-ਮਿਲਦੀਆਂ ਰਹੀਆਂ ਹਨ। ਭਾਰਤ ਦੇ ਸੰਦਰਭ ਵਿੱਚ ਇਹ ਹੋਰ ਵੀ ਸਪਸ਼ਟ ਰੂਪ ਵਿੱਚ ਸਾਹਮਣੇ ਆਉਂਦਾ ਹੈ। ਜੀਵਾਂ ਦਾ ਘੁਲਣਾ ਮਿਲਣਾ ਉਨ੍ਹਾਂ ਦੇ ਵਿਕਾਸ ਲਈ ਚੰਗਾ ਗਿਣਿਆ ਜਾਂਦਾ ਹੈ ਅਤੇ ਇਸ ਲਈ ਖਾਲਸ ਨਸਲਾਂ ਦੀ ਤਲਾਸ਼ ਕਰਨੀ ਵਿਅਰਥ ਹੈ ਕਿਉਂਕਿ ਉਹ ਹੁੰਦੀਆਂ ਹੀ ਨਹੀਂ। ਘੁਲੀਆਂ ਮਿਲੀਆਂ ਆਬਾਦੀਆਂ ਹਰ ਤਰ੍ਹਾਂ ਦੀਆਂ ਆਫ਼ਤਾਂ ਜਿਵੇਂ ਕਿ ਕਰੋਨਾ ਵਾਇਰਸ ਦੀ ਆਮਦ, ਦਾ ਮੁਕਾਬਲਾ ਵਧੇਰੇ ਸੁਖਾਲਿਆਂ ਕਰ ਸਕਦੀਆਂ ਹਨ। ਇਹ ਵੀ ਵੇਖਣ ਵਿੱਚ ਆਇਆ ਹੈ ਕਿ ਜਿਨ੍ਹਾਂ ਮਨੁੱਖਾਂ ਵਿੱਚ ਨੀਐਂਡਰਥਾਲ ਡੀਐੱਨਏ ਵਧੇਰੇ ਹੈ ਉਨ੍ਹਾਂ ਨੂੰ ਘੱਟ ਬਿਮਾਰੀਆਂ ਹੁੰਦੀਆਂ ਹਨ। ਕਿਉਂਕਿ ਕਿਸੇ ਜੀਵ ਸਬੰਧੀ ਸਾਰੀ ਸੂਚਨਾ ਉਸ ਦੇ ਡੀਐੱਨਏ ਵਿੱਚ ਹੁੰਦੀ ਹੈ ਸਵਾਂਤੇ ਪਾਬੋ ਦੀ ਖੋਜ ਨਾਲ ਇੱਕ ਹੋਰ ਬਹੁਤ ਰੌਚਿਕ ਸੰਭਾਵਨਾ ਪੈਦਾ ਹੁੰਦੀ ਹੈ। ਜੇ ਅਸੀਂ ਕਿਸੇ ਲੁਪਤ ਜੀਵ ਦਾ ਡੀਐੱਨਏ ਪੂਰੀ ਤਰ੍ਹਾਂ ਕ੍ਰਮਬੱਧ ਕਰ ਲੈਂਦੇ ਹਾਂ ਤਾਂ ਕੀ ਉਸ ਡੀਐੱਨਏ ਵਿੱਚੋਂ ਉਹ ਜੀਵ ਉਤਪੰਨ ਕੀਤਾ ਜਾ ਸਕਦਾ ਹੈ? ਭਵਿੱਖ ਦੀ ਖੋਜ ਹੀ ਦੱਸੇਗੀ ਕਿ ਕੀ ਕਦੀ ਅਜਿਹਾ ਸੰਭਵ ਹੋ ਸਕੇਗਾ?

**-ਵਾਈਸ ਚਾਂਸਲਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ।**
**ਮੋਬਾ: 9888564456**

– ਸੁਰਿੰਦਰ ਸ਼ਰਮਾ ਨਾਗਰਾ

# ਦੱਖਣ ਭਾਰਤ ਦੇ ਲੋਕ ਆਖਰ ਐਨੇ ਤੇਜ਼ ਦਿਮਾਗ ਕਿਉਂ?

## ਪੰਜਾਬੀ ਤੇ ਕੇਰਲ-ਵਾਸੀ ਇਕ ਦੂਜੇ ਦੇ ਐਨ ਉਲਟ ਸੁਭਾਅ ਵਾਲੇ ਕਿਉਂ?

ਦੱਖਣ ਭਾਰਤ ਦੇ ਪੰਜੇ ਸੂਬਿਆਂ, ਤਿਲੰਗਾਨਾ, ਆਂਧਰਾ ਪ੍ਰਦੇਸ਼, ਤਾਮਿਲਨਾਡੂ, ਕਰਨਾਟਕਾ ਤੇ ਕੇਰਲਾ ਦੇ ਲੋਕ ਸਦੀਆਂ ਤੋਂ ਪੜ੍ਹਾਈ ਵਿਚ ਹੁਸ਼ਿਆਰ, ਵਿਗਿਆਨਕ ਖੋਜਾਂ ਵਿਚ ਮੂਹਰੇ, ਵਿਦਿਆ ਦੇਣ ਵਿਚ ਸਭ ਤੋਂ ਅਗੇ ਤੇ ਵਰਤਾਵਰੇ ਵਿਚ ਸੱਭ ਨਾਲ ਨਰਮਾਈ ਨਾਲ ਪੇਸ਼ ਆਉਣ ਵਰਗੇ ਗੁਣਾਂ ਨਾਲ ਕੁੱਟ-ਕੁੱਟ ਕੇ ਭਰੇ ਹੋਏ ਹਨ। ਕੇਰਲਾ ਦੇ ਪੜ੍ਹੇ ਲਿਖੇ ਲੋਕਾਂ ਦਾ ਪ੍ਰਤੀਸ਼ਤ 98% ਹੈ। ਉੱਤਰੀ ਭਾਰਤ, ਪੂਰਬੀ ਭਾਰਤ ਤੇ ਪਛਮੀ ਭਾਰਤ ਦੇ ਲੋਕਾਂ ਨਾਲੋਂ ਵੀਹ ਪੰਝੀ ਸਾਲ ਅੱਗੇ ਹਨ। ਭਾਰਤ ਦੇ ਸਰਵੋਤਮ ਤੇ ਪ੍ਰਾਚੀਨ ਸੰਸਥਾਨ ਜਿਵੇਂ ਇੰਜੀਨੀਅਰਿੰਗ, ਮੈਡੀਕਲ ਕਾਲਜ, ਖੋਜ ਸੰਸਥਾਨ, ਸ਼ੋਧ ਸੰਸਥਾਨ, ਖਗੋਲ ਨਾਲ ਸਬੰਧਤ ਸੰਸਥਾਨ, ਆਧੁਨਿਕ ਕੰਪਿਊਟਰ ਯੁੱਗ ਦੇ ਪ੍ਰਸਾਰ ਲਈ ਸੱਭ ਤੋਂ ਮੋਹਰੀ ਸੰਸਥਾਨ, ਸਾਰੇ ਦੱਖਣ ਭਾਰਤ ਵਿਚ ਸਭ ਤੋਂ ਪਹਿਲਾਂ ਸਥਾਪਤ ਹੋਏ।

ਮੁੱਖ ਪ੍ਰਬੰਧਕ ਬਣਨ ਤੇ ਮੇਰੀ ਪੋਸਟਿੰਗ ਹੈਦਰਾਬਾਦ ਵਿਚ ਬੈਂਕ ਦੇ ਕੰਪਿਊਟਰ ਹੱਬ ਵਿਚ ਹੋਈ। ਕਿਉਂਕਿ ਮੈਨੂੰ ਕੰਪਿਊਟਰ ਦਾ ਗਿਆਨ ਬਹੁਤਾ ਨਹੀਂ ਸੀ, ਇਸ ਕਰ ਕੇ ਸਾਡੇ ਇੰਚਾਰਜ ਕੇ. ਕ੍ਰਿਸ਼ਨਾ ਨੇ ਮੈਨੂੰ ਅਲੱਗ ਕੈਬਿਨ ਦੇ ਦਿਤਾ ਤੇ ਕੇਵਲ ਮੇਲ ਦੇ ਜਵਾਬ ਦੇਣੇ ਅਤੇ ਕੁੱਝ ਚਿੱਠੀਆਂ ਦਸਤਖ਼ਤ ਕਰਨ ਦੀ ਜ਼ਿੰਮੇਵਾਰੀ ਦੇ ਦਿਤੀ। ਸ਼ੁਰੂ ਸ਼ੁਰੂ ਵਿਚ ਘਰੋਂ ਬਣਾਇਆ ਖਾਣਾ ਮੈਂ ਇਕੱਲੇ ਬੈਠ ਕੇ ਖਾ ਲੈਂਦਾ। ਹੌਲੀ ਹੌਲੀ ਸਟਾਫ਼ ਨਾਲ ਜਾਣ ਪਹਿਚਾਣ ਹੋ ਗਈ। ਇਕ-ਦੂਜੇ ਦੀ ਗੱਲ ਬਾਤ ਸਮਝ ਆਉਣ ਲੱਗ ਪਈ। ਇਕ ਦਿਨਾਂ ਸ੍ਰੀ ਕੇ. ਕ੍ਰਿਸ਼ਨਾ ਨੇ ਮੈਨੂੰ ਖਾਣਾ ਇਕੱਠੇ ਖਾਣ ਲਈ ਕਿਹਾ। ਦੁਪਹਿਰ ਦੇ ਖਾਣੇ ਸਮੇਂ ਮੈਂ ਆਪਣਾ ਖਾਣਾ ਉਨ੍ਹਾਂ ਦੇ ਕੈਬਿਨ ਵਿਚ ਲੈ ਗਿਆ। ਜਦੋਂ ਖਾਣੇ ਦਾ ਟਿਫ਼ਨ ਖੋਲ੍ਹ ਕੇ ਪਲੇਟਾਂ ਵਿਚ ਪਾਉਣ ਲੱਗੇ ਤਾਂ ਮੈਂ ਪੁਛਿਆ, ''ਸਰ! ਆਹ ਕੀ ਹੈ?''

''ਇਹ ਮਟਨ (ਬਕਰੇ ਦਾ ਮੀਟ) ਹੈ'', ਉਨ੍ਹਾਂ ਜਵਾਬ ਦਿਤਾ। ਮੈਂ ਰੋਕ ਦਿਤਾ ਕਿਉਂਕਿ ਮੈਂ ਖਾਲਸ ਵੈਸ਼ਨੋ ਸੀ। ਉਸ ਦਿਨ ਔਖੇ-ਸੌਖੇ ਮੈਂ ਅਲੱਗ ਅਪਣਾ ਖਾਣਾ ਖਾ ਲਿਆ। ਮੈਂ ਕੇ.ਕ੍ਰਿਸ਼ਨਾ ਨੂੰ ਸਵਾਲ ਕੀਤਾ ਕਿ ਤੁਸੀਂ ਤਾਮਿਲਨਾਡੂ ਦੇ ਤਿਲਕਧਾਰੀ ਬ੍ਰਾਹਮਣ ਹੋ, ਤੁਸੀਂ ਵੀ ਮਾਸ ਮੱਛੀ ਖਾਂਦੇ ਹੋ?

ਖਾਣਾ ਖਾਣ ਤੋਂ ਬਾਅਦ ਉਨ੍ਹਾਂ ਬੜੀ ਦਲੀਲ ਭਰੀ ਗੱਲ ਸੁਣਾਈ। ਉਨ੍ਹਾਂ ਦਸਿਆ ਕਿ ਦੱਖਣ ਭਾਰਤ ਦਾ ਸਾਰਾ ਇਲਾਕਾ ਪਥਰੀਲਾ ਤੇ ਪਠਾਰ ਦਾ ਇਲਾਕਾ ਹੈ। ਸਦੀਆਂ ਤੋਂ ਇਥੇ ਨਾ ਕੋਈ ਬਨਸਪਤੀ, ਨਾ ਕੋਈ ਅਨਾਜ ਤੇ ਨਾ ਸਬਜ਼ੀਆਂ ਦੀ ਪੈਦਾਵਾਰ ਹੁੰਦੀ ਸੀ। ਜਿਹੜੇ ਇਲਾਕੇ ਵਿਚ ਸਿੱਲ੍ਹਾ ਮੌਸਮ ਹੁੰਦਾ ਸੀ ਕੇਵਲ ਉਥੇ ਗਰਮ ਮਸਾਲੇ ਜਿਵੇਂ ਲੌਂਗ, ਇਲਾਇਚੀ, ਦਾਲ-ਚੀਨੀ, ਕਾਲੀ ਮਿਰਚ, ਮਘਾ, ਹਰੜ, ਬਹੇੜਾ ਤੇ ਕਾਫੀ ਵਗੈਰਾ ਦੀ ਪੈਦਾਵਾਰ ਹੁੰਦੀ ਸੀ। ਕਿਉਂਕਿ ਇਹ ਸੂਬੇ ਸਮੁੰਦਰ ਦੇ ਕਿਨਾਰਿਆਂ ਉਤੇ ਵਸੇ ਹੋਏ ਸਨ ਇਸ ਕਰ ਕੇ ਲੋਕ ਜ਼ਿਆਦਾਤਰ 'ਸੀ-ਫੂਡ' (ਸਮੁੰਦਰ ਜੀਵਾਂ ਦਾ ਮਾਸ) ਜਾਂ ਫਿਰ ਪਠਾਰ ਦੇ ਮੈਦਾਨੀ ਇਲਾਕੇ ਵਿਚ ਹਰ ਤਰ੍ਹਾਂ ਦਾ ਮਾਸ ਖਾ ਕੇ ਪੇਟ ਭਰਦੇ ਸਨ। ਇਸ ਕਾਰਨ ਪੀੜ੍ਹੀ ਦਰ ਪੀੜ੍ਹੀ ਇਹ ਸਿਲਸਿਲਾ ਚਲਿਆ ਆ ਰਿਹਾ ਹੈ। ਹਾਲਾਂਕਿ ਹੁਣ ਖਾਣ-ਪੀਣ ਲਈ ਬਹੁਤ ਤਰ੍ਹਾਂ ਦਾ ਭੋਜਨ ਹੈ ਪਰ ਨਾਨ-ਵੈਜ ਦਾ ਅਜਿਹਾ ਸਵਾਦ ਬਣਿਆ ਹੈ ਕਿ ਜੇਕਰ ਇਕ ਦਿਨ ਮਾਸ ਨਾ ਮਿਲੇ ਤਾਂ ਜਾਨ ਨਿਕਲਣ ਤਾਈਂ ਜਾਂਦੀ ਹੈ।

ਉਥੇ ਦੋ ਕੌਮਾਂ ਜਿਆਦਾਤਰ ਹਾਵੀ ਹਨ। ਇਕ ਨਾਇਡੂ ਜਿਹੜੇ ਜ਼ਮੀਨ ਨਾਲ ਜੁੜੇ ਖੇਤੀਬਾੜੀ ਸੰਭਾਲਦੇ ਹਨ ਤੇ ਦੂਜੇ ਰੈਡੀ, ਜਿਹੜੇ ਵਪਾਰ ਨਾਲ ਜੁੜੇ ਤੇ ਵਿਆਜ ਬੱਟੂ ਦਾ ਕੰਮ ਕਰਦੇ ਹਨ। ਆਂਧਰਾਪ੍ਰਦੇਸ਼ ਦੇ ਪ੍ਰਸਿੱਧ ਮੁੱਖ ਮੰਤਰੀ ਟੀ ਰਾਮਾ ਰਾਊ ਦੇ ਵਾਰਸ ਵਜੋਂ ਜਦੋਂ ਚੰਦਰ ਬਾਬੂ ਨਾਇਡੂ ਨੇ ਮੁੱਖ ਮੰਤਰੀ ਦਾ ਅਹੁਦਾ ਸੰਭਾਲਿਆ ਤਾਂ ਉਸ ਨੇ ਸਭ ਤੋਂ ਪਹਿਲਾਂ ਹੈਦਰਾਬਾਦ ਨੂੰ 'ਕੰਪਿਊਟਰ ਸਿਟੀ' ਵਜੋਂ ਵਿਕਸਤ ਕਰਨ ਦਾ ਬੀੜਾ ਚੁਕਿਆ। ਬੜੀਆਂ-ਬੜੀਆਂ ਕਾਰਪੋਰੇਟ ਕੰਪਨੀਆਂ ਨੂੰ ਅਪਣੇ ਕੰਪਿਊਟਰ ਹੱਬ ਖੋਲ੍ਹਣ ਲਈ ਜ਼ਮੀਨ, ਬਿਜਲੀ, ਆਵਾਜਾਈ ਦੇ ਸਾਧਨ, ਸੜਕਾਂ ਤੇ ਹੋਰ ਲੋੜੀਂਦੀਆਂ ਸਹੂਲਤਾਂ ਪ੍ਰਦਾਨ ਕੀਤੀਆਂ। ਇਸ ਤਰ੍ਹਾਂ ਤਕਰੀਬਨ ਸਾਰੇ ਬੈਂਕਾਂ ਨੇ ਵੀ ਅਪਣੇ ਕੰਪਿਊਟਰ ਹੱਬ ਬਣਾ ਲਏ। ਇਸ ਕੰਪਿਊਟਰ ਯੁੱਗ ਦੀ ਸ਼ੁਰੂਆਤ ਨਾਲ ਹੈਦਰਾਬਾਦ ਵਿਸ਼ਵ ਕੰਪਿਊਟਰ ਦੇ ਨਕਸ਼ੇ ਉਤੇ ਉਭਰ ਕੇ ਆਇਆ।

ਤਿੰਨ-ਚਾਰ ਮਹੀਨਿਆਂ ਵਿਚ ਬਾਕੀ ਕਰਮਚਾਰੀਆਂ ਨਾਲ ਵੀ ਚੰਗੀ ਗੱਲ ਬਾਤ ਖੁਲ੍ਹ ਗਈ। ਉਥੇ ਲੋਕ ਬੜੇ ਆਦਰ ਨਾਲ ਪੇਸ਼ ਆਉਂਦੇ ਤੇ ਕਿਸੇ ਵੀ ਗੱਲ ਤੇ ਤੈਸ਼ ਵਿਚ ਨਹੀਂ ਆਉਂਦੇ। ਸਰ ਤੋਂ ਬਿਨਾਂ ਸੰਬੋਧਨ ਨਹੀਂ ਕਰਦੇ। ਮੈਂ ਅਪਣੀ ਦੋ ਸਾਲਾਂ ਦੀ ਤਾਇਨਾਤੀ ਸਮੇਂ ਉੱਚਾ ਬੋਲਦੇ, ਬਹਿਸ ਕਰਦੇ ਜਾਂ ਲੜਦੇ ਝਗੜਦੇ ਨਹੀਂ ਵੇਖੇ। ਬੈਠੇ-ਬੈਠੇ ਮੈਂ ਇਕ ਦਿਨ ਪੁਛਿਆ ਕਿ ਤੁਸੀਂ ਐਨੇ 'ਇੰਟੈਲੀਜੈਂਟ' ਹੋ ਤੇ ਤੁਹਾਨੂੰ ਗੁੱਸਾ ਵੀ ਨਹੀਂ ਆਉਂਦਾ? ਉਨ੍ਹਾਂ ਵਿਚ ਐਨ. ਸ੍ਰੀਨਿਵਾਸਨ ਸੀਨੀਅਰ ਵੀ ਸੀ ਤੇ ਇੰਟੈਲੀਜੈਂਟ ਵੀ ਸੀ। ਉਸ ਨੇ ਬੜੀ ਵਜ਼ਨਦਾਰ ਦਲੀਲ ਨਾਲ ਜਵਾਬ ਦਿਤਾ। ਉਸ ਨੇ ਦਸਿਆ ਕਿ ਅਸੀਂ ਜਨਮ-ਜਨਮਾਂਤਰਾਂ ਤੋਂ ਗਰਮ ਮਸਾਲੇ, ਕਾਲੀ ਮਿਰਚ, ਕੌਫੀ ਤੇ ਨਾਰੀਅਲ ਦੇ ਬਣੇ ਵਿਅੰਜਨ ਖਾਂਦੇ ਹਾਂ ਤੇ ਮਿੱਠਾ ਬਹੁਤ ਘੱਟ ਇਸਤੇਮਾਲ ਕਰਦੇ ਹਾਂ। ਲੱਸੀ, ਦੇਸੀ ਘਿਉ, ਮੱਖਣ ਤੋਂ ਦੁੱਧ ਤੋਂ ਬਣੀਆਂ ਹੋਰ ਚੀਜ਼ਾਂ ਦੀ ਬਹੁਤ ਹੀ ਨਾਂ-ਮਾਤਰ ਵਰਤੋਂ ਕਰਦੇ ਹਾਂ। ਇਸ ਦੀ ਵਰਤੋਂ ਅਸੀਂ ਪੰਜਾਬੀਆਂ ਤੋਂ ਸਿੱਖੀ ਹੈ। ਉਤਰੀ ਭਾਰਤ ਵਾਲੇ ਖ਼ਾਸ ਕਰ ਕੇ ਪੰਜਾਬੀ ਮੱਖਣ ਵਾਲੇ ਸਾਗ ਨਾਲ ਮੱਕੀ ਦੀ ਰੋਟੀ ਨਾਲ ਰੱਜ ਕੇ ਤੇ ਉਤੋਂ ਲੱਸੀ ਦਾ ਜੱਗ ਪੀ ਕੇ ਸੌਂ ਜਾਂਦੇ ਹਨ। ਫਿਰ ਦਿਮਾਗ ਨੇ ਸੁਆਹ ਕੰਮ ਕਰਨੈ। ਉਹ ਲੋਕ ਤੇਜ਼ ਮਸਾਲੇ ਤੇ ਕੌਫੀ ਆਦਿ ਪੀ ਕੇ ਚੁਸਤ ਦਰੁਸਤ ਰਹਿੰਦੇ ਹਨ ਤੇ ਦਿਮਾਗ ਚੌਵੀ ਘੰਟੇ ਕੰਮ ਕਰਦਾ ਹੈ। ਕਿੰਨੇ ਹੀ ਵਿਦਵਾਨ, ਰਾਜਨੀਤਕ, ਵਿਗਿਆਨੀ, ਖਗੋਲ ਵਿਦਵਾਨ, ਸਾਹਿਤ ਰਚਨਾ ਦੇ ਮਾਹਰ, ਮਾਹਰ ਡਾਕਟਰ, ਇੰਜੀਨੀਅਰ, ਜ਼ਿਆਦਾਤਰ ਦੱਖਣ ਭਾਰਤ ਦੀ ਦੇਣ ਹਨ। ਭਾਰਤ ਦੇ ਪਹਿਲੇ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸਾਦ, ਡਾ. ਵੀ.ਵੀ. ਗਿਰੀ, ਆਰ ਵੈਂਕਟਾਰਮਨ, ਅਬੁਲ ਕਲਾਮ ਆਜ਼ਾਦ (ਮਿਜ਼ਾਈਲ ਮੈਨ), ਸਾਇੰਸਦਾਨ ਚੰਦਰ ਸ਼ੇਖਰ ਵੈਂਕਟਾਰਮਨ, ਰਾਮਾਨੁਜ, ਸਾਹਿਤ ਖੇਤਰ ਤੋਂ ਆਰ.ਕੇ. ਨਰਾਇਣਨ ਆਦਿ। ਆਈ ਏ.ਐਸ. ਤੇ ਆਈ.ਪੀ.ਐਸ. ਲਾਬੀ ਵਿਚ ਵੀ ਦੱਖਣ ਭਾਰਤੀਆਂ ਦਾ ਪ੍ਰਤੀਸ਼ਤ ਸੱਭ ਤੋਂ ਜ਼ਿਆਦਾ ਹੈ। ਹੋਰ ਵੀ ਅਣਗਿਣਤ ਨਾਂ ਹਨ, ਲੜੀ ਬੜੀ ਲੰਬੀ ਹੈ।

ਗੁੱਸੇ ਬਾਰੇ ਬੜੇ ਵਧੀਆ ਵਿਚਾਰ ਦਿਤੇ। ਉਸ ਨੇ ਕਿਹਾ ਕਿ ਸਾਰੇ ਦਖਣੀ ਪ੍ਰਦੇਸ਼ ਸਮੁੰਦਰ ਦੇ ਕੰਢੇ ਹੋਣ ਕਰ ਕੇ ਇਨ੍ਹਾਂ ਉਤੇ ਬਾਹਰ ਤੋਂ ਕਿਸੇ ਧਾੜਵੀ ਨੇ ਹਮਲਾ ਨਹੀਂ ਕੀਤਾ। ਦੱਖਣੀ ਭਾਰਤ ਦੇ ਲੋਕਾਂ ਨੇ ਕੋਈ ਲੜਾਈ ਨਹੀਂ ਝੱਲੀ। ਜਦੋਂ ਕਿ ਸਾਰੇ ਹਮਲਾਵਰ 'ਮਿਡਲ ਈਸਟ' ਤੋਂ ਅਫਗਾਨਿਸਤਾਨ ਹੁੰਦੇ ਹੋਏ ਭਾਰਤ ਆਏ ਤੇ ਪਹਿਲਾ ਨਿਸ਼ਾਨਾ ਪੰਜਾਬ ਬਣਿਆ ਤੇ ਬਾਅਦ ਵਿਚ ਸਾਰਾ ਉਤਰੀ ਭਾਰਤ ਬਣਿਆ। ਇਸ ਕਰ ਕੇ ਸਦੀਆਂ ਤੋਂ ਉੱਤਰ ਭਾਰਤੀ ਲੜਾਈਆਂ ਹੀ ਵੇਖਦੇ ਆ ਰਹੇ ਨੇ ਤੇ ਕਰਦੇ ਆ ਰਹੇ ਨੇ। ਇਸ ਕਰ ਕੇ ਇਨ੍ਹਾਂ ਦੇ ਖ਼ੂਨ ਵਿਚ ਗੁੱਸਾ, ਬਦਲੇ ਦੀ ਅੱਗ ਤੇ

**(ਬਾਕੀ ਸਫਾ 17 'ਤੇ)**

– ਜਸਵਿੰਦਰ

# ਇੱਕੀਵੀਂ ਸਦੀ ਦੇ ਗੁਲਾਮ

ਕੋਈ ਸਮਾਂ ਸੀ ਜਦੋਂ ਮਨੁੱਖਾਂ ਨੂੰ ਪਸ਼ੂਆਂ ਵਾਂਗ ਵੇਚਿਆ-ਖਰੀਦਿਆ ਜਾਂਦਾ ਸੀ, ਖਰੀਦ-ਵੇਚ ਵਾਸਤੇ ਮੰਡੀਆਂ ਲੱਗਦੀਆਂ ਸਨ। ਮਨੁੱਖਾਂ ਤੋਂ ਪਸ਼ੂਆਂ ਵਾਂਗ ਹੀ ਕੰਮ ਲਿਆ ਜਾਂਦਾ ਸੀ। ਇਸਨੂੰ ਗੁਲਾਮਦਾਰੀ ਸਮਾਜ ਦੇ ਨਾਮ ਨਾਲ਼ ਜਾਣਿਆਂ ਜਾਂਦਾ ਹੈ। ਸਮਾਜ ਦੇ ਉੱਪਰਲੇ ਤਬਕੇ ਲਈ ਗੁਲਾਮ ਮਨੁੱਖੀ ਸ਼ਕਲ ਵਾਲ਼ੇ ਪਸ਼ੂ ਸਨ। ਇਹਨਾਂ ਗੁਲਾਮਾਂ ਦੇ ਗੁਲਾਮਦਾਰੀ ਵਿਰੁੱਧ ਲੰਬੇ ਘੋਲ਼ਾਂ ਸਦਕਾ ਸਮਾਜ ਨੇ ਅਗਾਂਹ ਪੁਲਾਂਘ ਪੁੱਟੀ ਤੇ ਇੱਕ ਨਵੇਂ ਦੌਰ 'ਚ ਦਾਖਲ ਹੋਇਆ ਤੇ ਚਲਦਾ-ਚਲਦਾ ਮੌਜੂਦਾ ਸਮਾਜ ਦਾ ਰੂਪ ਧਾਰਿਆ। ਵੈਸੇ ਤਾਂ ਸਾਡਾ ਮੌਜੂਦਾ ਸਮਾਜ ਵੀ ਮਜਦੂਰ ਦੀ ਕਿਰਤ ਦੀ ਲੁੱਟ 'ਤੇ ਟਿਕਿਆ ਮਨੁੱਖ ਦੋਖੀ ਢਾਂਚਾ ਹੈ ਪਰ ਬੀਤੇ ਦੀ ਰਹਿੰਦ-ਖੂੰਹਦ ਜੋ ਅਤਿ ਭਿਅੰਕਰ ਹੋਵੇ, ਦੀ ਹੋਂਦ ਹੋਣਾ ਏਸ ਸਮਾਜ 'ਤੇ ਇੱਕ ਕਲੰਕ ਹੈ।

ਕਿਸੇ ਵੀ ਵਿਅਕਤੀ ਲਈ ਉੱਪਰਲੀ ਘਟਨਾ ਬੀਤੇ ਦੀ ਘਟਨਾ ਹੈ, ਅੱਜ ਉਸਦਾ ਜਿਕਰ ਕਰਨਾ ਬੇਲੋੜਾ ਲਗਦਾ ਹੈ ਪਰ ਜੇਕਰ ਅਸੀਂ ਸਾਡੇ ਪੰਜਾਬ ਦੇ ਹੀ ਕੁੱਝ ਜਿਲ੍ਹਿਆਂ ਵੱਲ ਝਾਤ ਮਾਰੀਏ ਤਾਂ ਸਾਨੂੰ ਇਹ ਵਰਤਾਰਾ ਵਿਖੇਗਾ।

ਪੰਜਾਬ ਦੇ ਚਾਰ ਜਿਲ੍ਹਿਆਂ ਅੰਮ੍ਰਿਤਸਰ, ਫਿਰੋਜਪੁਰ, ਗੁਰਦਾਸਪੁਰ ਤੇ ਤਰਨਤਾਰਨ 'ਚ ਪ੍ਰਵਾਸੀਆਂ (ਸਥਾਨਕ ਵੀ) ਤੋਂ ਗੁਲਾਮਾਂ ਵਾਂਗ ਕੰਮ ਕਰਵਾਉਣਾ ਇੱਕ ਆਮ ਵਰਤਾਰਾ ਹੈ। ਜਿਸ 'ਤੇ ਤੁਸੀਂ ਸੋਸ਼ਲ ਮੀਡੀਆ 'ਤੇ ਘੁੰਮਦੀਆਂ ਬਹੁਤ ਸਾਰੀਆਂ ਵੀਡੀਓਜ ਵੀ ਵੇਖੀਆਂ ਹੋਣਗੀਆਂ ਕਿ ਨੌਜਵਾਨਾਂ ਜਾਂ ਆਮ ਲੋਕਾਂ ਦੀ ਟੀਮ ਜਾਕੇ ਕਿਸੇ ਬੰਧੂਆ ਮਾਨਸਿਕ ਤੌਰ 'ਤੇ ਬਿਮਾਰ ਵਿਅਕਤੀ ਨੂੰ ਕੈਦ 'ਚੋਂ ਛੁਡਵਾਉਂਦੀ ਹੈ। ਕਿਤੇ ਕਿਸੇ ਦੇ ਲੋਹੇ ਦਾ ਸੰਗਲ਼ ਲਾਇਆ ਹੋਇਆ ਹੈ ਤੇ ਕਿਤੇ ਨਿਗਰਾਨੀ ਦਾ ਸੰਗਲ਼ ਹੈ।

ਇਸਦੀ ਸ਼ੁਰੂਆਤ ਹੁੰਦੀ ਹੈ ਅੰਮ੍ਰਿਤਸਰ ਸ਼ਹਿਰ ਤੋਂ। ਅੰਮ੍ਰਿਤਸਰ ਇੱਕ ਵੱਡਾ ਸ਼ਹਿਰ ਹੋਣ ਦੇ ਨਾਲ਼ ਹੀ ਇੱਕ ਸੈਲਾਨੀਆਂ ਦਾ ਸ਼ਹਿਰ ਵੀ ਹੈ। ਇੱਥੇ ਲੱਖਾਂ ਹੀ ਯਾਤਰੀਆਂ ਨਾਲ਼ ਟ੍ਰੇਨਾਂ 'ਚ ਬਾਹਰਲੇ ਸੂਬਿਆਂ ਤੋਂ ਦਿਮਾਗੀ ਤੌਰ 'ਤੇ ਬਿਮਾਰ ਲੋਕ ਵੀ ਆ ਜਾਂਦੇ ਹਨ। ਜਿਹਨਾਂ ਨੂੰ ਧਾਰਮਿਕ ਸਥਾਨਾਂ ਲਾਗੇ ਘੁੰਮਦੇ ਅਸੀਂ ਆਮ ਵੇਖਦੇ ਹਾਂ। ਲੋੜ ਤਾਂ ਹੈ ਕਿ ਅਜਿਹੇ ਲੋਕਾਂ ਦਾ ਇਲਾਜ ਕਰਕੇ ਦਿਮਾਗੀ ਤੌਰ 'ਤੇ ਨਿਰੋਗ ਕੀਤੇ ਜਾਣ ਪਰ ਇਸਦੀ ਥਾਂ ਜਨਮ ਲਿਆ ਇੱਕ ਨਵੇਂ ਰੁਝਾਨ ਨੇ। ਜੋ ਮਨੁੱਖਾਂ ਦੀ ਤਸਕਰੀ ਦਾ ਧੰਦਾ ਹੈ। ਏਥੋਂ ਮਨੁੱਖੀ ਤਸਕਰ ਦਿਮਾਗੀ ਤੌਰ 'ਤੇ ਬਿਮਾਰਾਂ ਨੂੰ ਫੜਕੇ ਜਾਂ ਜੇ ਆਪੇ ਨਾਲ਼ ਤੁਰ ਪੈਣ ਤਾਂ ਠੀਕ ਨਹੀਂ ਤੇ ਧੱਕੇ ਨਾਲ਼ ਲਿਜਾਕੇ ਅੱਗੇ ਪਿੰਡਾਂ ਦੇ ਲੋਕਾਂ ਨੂੰ ਵੇਚ ਦਿੰਦੇ ਹਨ। ਪਿੰਡਾਂ 'ਚ ਮਾਨਸਿਕ ਬਿਮਾਰਾਂ ਦੇ ਖਰੀਦਦਾਰ ਡੇਅਰੀ ਦਾ ਧੰਦਾ ਕਰਨ ਵਾਲ਼ੇ ਹਨ ਜਿਹਨਾਂ ਦੇ ਘਰੇ ਮੱਝਾਂ-ਗਾਵਾਂ ਰੱਖੀਆਂ ਹੁੰਦੀਆਂ ਨੇ, ਉਹ ਲੋਕ ਇਹਨਾਂ ਨੂੰ ਗੋਹਾ-ਕੂੜਾ, ਚਾਰਾ ਲਿਆਉਣ ਤੇ ਹੋਰ ਕੰਮ ਕਰਵਾਉਣ ਲਈ ਖਰੀਦ ਲੈਂਦੇ ਹਨ। ਪਰ ਪਿੰਡਾਂ ਦੇ ਲੋਕਾਂ ਦੇ ਨਾਲ ਹੀ ਨਿਰੋਲ ਪਸ਼ੂਆਂ ਦਾ ਹੀ ਕੰਮ ਕਰਨ ਵਾਲ਼ੇ ਗੁੱਜਰ ਵੀ ਅਜਿਹੇ ਲੋਕਾਂ ਦੇ ਖਰੀਦਦਾਰ ਹਨ। ਗੁੱਜਰਾਂ ਦਿਆਂ ਵਾੜਿਆਂ 'ਚੋਂ ਵੀ ਬਹੁਤ ਲੋਕਾਂ ਨੂੰ ਅਜਾਦ ਕਰਵਾਇਆ ਗਿਆ। ਕਿਉਂਕਿ ਇਹ ਅਤਿ ਸਸਤੇ ਮਜਦੂਰ ਹਨ। ਸਿਰਫ ਇੱਕ ਵਾਰ ਕੀਮਤ ਅਦਾ ਕਰਕੇ ਮੁੜਕੇ ਕਿੰਨਾ ਮਰਜੀ ਤੇ ਕਿੰਨਾ ਹੀ ਸਮਾਂ ਕੰਮ ਲਈ ਜਾਓ।

ਅਜਿਹੇ ਲੋਕਾਂ ਨੂੰ ਛੁਡਵਾਉਣ ਦਾ ਕੰਮ ਕਰ ਰਹੀਆਂ ਸੰਸਥਾਵਾਂ ਅਨੁਸਾਰ ਪੰਜਾਬ ਦੇ ਚਾਰ ਜਿਲ੍ਹਿਆਂ 'ਚ ਹੀ 5 ਤੋਂ 7 ਹਜਾਰ ਅਜਿਹੇ ਲੋਕ ਹਨ ਜਿੰਨਾ ਤੋਂ ਘਰਾਂ 'ਚ ਬੰਨਕੇ ਕੰਮ ਕਰਵਾਇਆ ਜਾਂਦਾ ਹੈ। ਅੰਮ੍ਰਿਤਸਰ ਜਿਲ੍ਹੇ ਦੇ ਇਕੱਲੇ ਵੱਛੀਵਿੰਢ ਪਿੰਡ 'ਚ 500 ਦੇ ਲੱਗਭੱਗ ਗੁਲਾਮ ਬਣਾਏ ਹੋਏ ਬੰਦੇ ਹਨ। ਇਸ ਪਿੰਡ ਦੇ ਪੰਚਾਇਤ ਮੈਂਬਰ ਦੇ ਆਵਦੇ ਘਰੋਂ ਦੋ ਮਾਨਸਿਕ ਤੌਰ 'ਤੇ ਬਿਮਾਰ ਪ੍ਰਵਾਸੀ ਬੰਦਿਆਂ ਤੋਂ ਕੰਮ ਲਿਆ ਜਾ ਰਿਹਾ ਸੀ। ਜਦੋਂ ਉੱਥੇ ਮੀਡੀਆ ਦੀ ਟੀਮ ਪਹੁੰਚੀ ਤਾਂ ਉਨ੍ਹਾਂ ਬੰਦਿਆਂ ਦੇ ਨਵੇਂ ਕੱਪੜੇ ਪੁਆਕੇ, ਜੱਫੀਆਂ ਜਿਹੀਆਂ ਪਾਕੇ ਨਕਲੀ ਹੇਜ ਜਤਾਉਣ ਦੀ ਕੋਸ਼ਿਸ਼ ਕੀਤੀ ਗਈ ਪਰ ਹੈਗਾ ਤਾਂ ਸਭ ਸਾਫ ਸੀ, ਉਹ ਗੁਲਾਮ ਬਣਾਕੇ ਹੀ ਰੱਖੇ ਹੋਏ ਸਨ। ਹੁਣ ਇਨ੍ਹਾਂ ਖੇਖਣਾ ਨਾਲ਼ ਉਨ੍ਹਾਂ ਦੀ ਜਿੰਦਗੀ ਦਾ ਕੁੱਝ ਨਹੀਂ ਬਦਲਣ ਵਾਲ਼ਾ ਸੀ।

ਇਹਨਾਂ ਬੰਦਿਆਂ ਤੋਂ ਗੁਲਾਮਾਂ ਵਾਂਗ ਕੰਮ ਲੈਣ ਵਾਲ਼ੇ ਲੋਕ ਉਲਟਾ ਤਰਕ ਦਿੰਦੇ ਹਨ ਕਿ ਅਸੀਂ ਇਨ੍ਹਾਂ ਬੇਸਹਾਰਾ ਨੂੰ ਰੋਟੀ ਤੇ ਛੱਤ ਦਿੰਦੇ ਹਾਂ, ਬਾਹਰ ਭਟਕਣ ਨਾਲ਼ੋਂ ਇਹ ਜਿਆਦਾ ਵਧੀਆ ਹੈ। ਪਰ ਪਾਟੇ ਕੱਪੜੇ, ਸਿਰ 'ਚ ਜੂਆਂ ਤੇ ਪੈਰਾਂ ਤੱਕ ਲੱਗਿਆ ਪਸ਼ੂਆਂ ਦਾ ਗੋਹਾ ਕਿਹੋ ਜਿਹੀ ਜਿੰਦਗੀ ਦਰਸਾ ਰਿਹਾ?

ਏਸੇ ਪਿੰਡ ਨੇ ਏਦੂ ਵੀ ਅਗਾਂਹ ਜਾਂਦਿਆਂ ਇੱਕ ਬੰਦੇ ਨੂੰ ਬਲਦ ਦੀ ਥਾਂ ਜੋਤਿਆ ਹੋਇਆ ਸੀ। ਉਹ ਸਵੇਰੇ ਉੱਠਕੇ ਪਹਿਲਾਂ ਪਸ਼ੂ ਸਾਂਭਦਾ ਤੇ ਬਾਅਦ 'ਚ ਬਲਦ ਦੀ ਥਾਂ ਰੇਹੜੇ 'ਚ ਆਪ ਜੁਤਕੇ ਖੇਤੋਂ ਹਰਾ-ਚਾਰਾ ਲਿਆਉਂਦਾ। ਹੁਣ ਅਸੀਂ ਆਪ ਸੋਚਕੇ ਵੇਖੀਏ ਕਿ ਕੀ ਇਹ ਮਨੁੱਖ ਨਾਲ਼ ਮਨੁੱਖ ਜਿਹਾ ਵਿਵਹਾਰ ਹੈ? ਪਰ ਜਦੋਂ ਉੱਥੇ ਪਹੁੰਚੀ ਸੰਸਥਾਂ ਦੇ ਲੋਕ ਇਸ 'ਤੇ ਸੁਆਲ ਕਰਦੇ ਨੇ ਤਾਂ ਉਸ ਘਰ ਦੀ ਬੀਬੀ ਉਲਟਾ ਰੋਅਬ ਝਾੜਦੀ ਹੈ।

ਕਾਮੇ ਬਣਾਏ ਇਹਨਾਂ ਬੰਦਿਆਂ ਨੂੰ ਰਹਿਣ ਲਈ ਪਸ਼ੂਆਂ ਦਾ ਵਰਾਂਡਾ ਜਾਂ ਨੀਰੇ ਵਾਲ਼ਾ ਕੋਠਾ ਦਿੱਤਾ ਹੋਇਆ।

ਕੰਮ ਲੈਣ ਲਈ ਸ਼ਰਾਬ ਪਿਲਾਉਂਣਾ, ਮਾਰ-ਕੁਟਾਈ ਕਰਨਾ ਵੀ ਕੋਈ ਵੱਡੀ ਗੱਲ ਨਹੀਂ ਹੈ। ਕਿਉਂਕਿ ਮਾਨਸਿਕ ਤੌਰ 'ਤੇ ਬਿਮਾਰ ਹੋਣ ਕਾਰਨ ਅਜਿਹੇ ਲੋਕ ਆਮ ਮਨੁੱਖ ਵਾਂਗ ਗੱਲ ਨਹੀਂ ਸਮਝ ਸਕਦੇ ਤੇ ਨਾ ਹੀ ਕੰਮ ਕਰ ਸਕਦੇ ਹਨ। ਇਸ ਲਈ "ਸਾਧਣ" ਲਈ ਮਾਰ-ਕੁੱਟਣ ਦਾ ਢੰਗ ਅਪਣਾਇਆ ਜਾਂਦਾ ਹੈ। ਜਿਆਦਾਤਰ ਨੇ ਇਹ ਬੰਦੇ ਪੈਸੇ ਦੇਕੇ ਖਰੀਦੇ ਹਨ ਤੇ ਏਸ ਡਰ ਕਾਰਨ ਕਿ ਕਿਧਰੇ ਭੱਜ ਨਾ ਜਾਣ ਤਾਂ ਰਾਤ ਸਮੇਂ ਬੰਨ੍ਹ ਦਿੱਤਾ ਜਾਂਦਾ ਹੈ। ਇੱਕ ਘਰੇ ਤੂੜੀ ਦੇ ਜਾਲ਼ ਵਾਲ਼ੀ ਟਰਾਲੀ 'ਚ ਵਾੜਕੇ ਬੰਦ ਕਰ ਦਿੱਤਾ ਜਾਂਦਾ ਸੀ ਤੇ ਇੱਕ ਘਰ ਲੋਹੇ ਦੇ ਜਾਲ਼ ਦਾ ਮੰਜਾ ਸੀ ਜਿਸ 'ਤੇ ਸੰਗਲ਼ ਲਾਕੇ ਬੰਨ੍ਹ ਦਿੱਤਾ ਜਾਂਦਾ ਸੀ ਤੇ ਸੰਗਮ ਨਾਲ਼ ਜਿੰਦਰਾ ਲਾ ਦਿੱਤਾ ਜਾਂਦਾ ਸੀ।

ਇਸ 'ਚ ਪ੍ਰਵਾਸੀ ਵੱਡੀ ਗਿਣਤੀ 'ਚ ਨੇ ਪਰ ਪੰਜਾਬੀ ਵੀ ਕੋਈ ਥੋੜੇ ਨਹੀਂ ਹਨ। ਪਿਛਲੇ ਸਮੇਂ 'ਚ ਅੰਮ੍ਰਿਤਸਰ ਦੇ ਜਸਤਾਰਵਾਲਾ ਪਿੰਡ ਤੋਂ 45 ਸਾਲਾ ਜਤਿੰਦਰ ਵਰਮਾਂ ਨਾਮ ਦੇ ਵਿਅਕਤੀ ਨੂੰ ਛੁਡਵਾਇਆ ਗਿਆ ਜੋ ਮਾਨਸਿਕ ਤੌਰ 'ਤੇ ਬਿਲਕੁਲ ਠੀਕ ਸੀ 'ਤੇ ਆਪਣੇ ਘਰ ਦਾ ਪਤਾ ਸਭ ਜਾਣਦਾਂ ਸੀ ਪਰ ਜਤਿੰਦਰ ਨੂੰ ਉਸਦੇ ਘਰ ਜਲੰਧਰ ਛੱਡਣ ਦੀ ਬਜਾਏ ਬੰਨਕੇ ਕੰਮ ਕਰਵਾਉਣਾ ਸ਼ੁਰੂ ਕਰਵਾ ਦਿੱਤਾ।

ਹਰਿਆਣੇ ਤੋਂ ਇੱਕ ਮਾਨਸਿਕ ਰੋਗੀ ਜਿਸਦੀ ਬਾਂਹ 'ਤੇ ਘਰਦਿਆਂ ਨੇ ਪਤਾ ਤੇ ਨੰਬਰ ਵੀ ਲਿਖਵਾਇਆ ਹੋਇਆ ਸੀ ਤਾਂ ਜੋ ਗੁਆਚਣ ਸਮੇਂ ਉਸਨੂੰ ਘਰ ਪਹੁੰਚਾਉਣਾ ਸੌਖਾ ਹੋ ਜਾਏ ਪਰ ਘਰ ਤਾਂ ਕੀ ਪਹੁੰਚਾਉਣਾ ਸੀ

ਇਤਿਹਾਸ

# ਅਜ਼ਾਦ ਹਿੰਦ ਫੌਜ ਦੀ ਵੀਰਾਂਗਣਾ ਨੀਰਾ ਆਰੀਆ

ਨੀਰਾ ਦਾ ਵਿਆਹ ਬ੍ਰਿਟਿਸ਼ ਭਾਰਤ ਵਿਚ ਸੀਆਈਡੀ ਇੰਸਪੈਕਟਰ ਸ੍ਰੀਕਾਂਤ ਜੈਰੰਜਨ ਦਾਸ ਨਾਲ ਹੋਇਆ ਸੀ। ਇਹ ਸੀਆਈਡੀ ਇੰਸਪੈਕਟਰ ਉਹ ਸੀ ਜਿਸਨੂੰ ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਜਸੂਸੀ ਕਰਨ ਅਤੇ ਮੌਕਾ ਮਿਲਣ 'ਤੇ ਉਨ੍ਹਾ ਦੀ ਹਤਿਆ ਕਰਨ ਦੀ ਜਿੰਮੇਦਾਰੀ ਦਿਤੀ ਗਈ ਸੀ। ਨੀਰਾ ਨੂੰ ਜਦੋਂ ਇਸ ਸਾਰੀ ਕਹਾਣੀ ਦਾ ਪਤਾ ਲਗਿਆ ਤਾਂ ਉਹ ਘਰ-ਬਾਰ ਛਡ ਕੇ ਸਿੰਘਾਪੁਰ ਵਿਚ ਨੇਤਾ ਜੀ ਦੀ ਅਜ਼ਾਦ ਹਿੰਦ ਫੌਜ ਵਿਚ ਭਰਤੀ ਹੋ ਗਈ। ਉਸਨੂੰ ਫੌਜ ਵਿਚ ਕੈਪਟਨ ਦਾ ਔਹਦਾ ਵੀ ਮਿਲ ਗਿਆ ਅਤੇ ਨਾਲ ਹੀ ਜਸੂਸੀ ਦਾ ਕੰਮ ਵੀ ਮਿਲ ਗਿਆ। ਇਕ ਸਮਾ ਅਜੇਹਾ ਵੀ ਅਇਆ ਕਿ ਨੀਰਾ ਦਾ ਪਤੀ ਨੇਤਾ ਜੀ ਨੂੰ ਮਾਰਨ ਦੇ ਬਹੁਤ ਕਰੀਬ ਪਹੁੰਚ ਗਿਆ ਤਾਂ ਨੀਰਾ ਨੇ ਨੇਤਾ ਜੀ ਦੀ ਜਾਣ ਬਚਾਉਣ ਵਾਸਤੇ ਆਪਣੇ ਪਤੀ ਦੀ ਹੀ ਹਤਿਆ ਕਰ ਦਿਤੀ।

ਨੀਰਾ ਨੇ ਆਪਣੀ ਆਤਮ ਕਥਾ ਵਿਚ ਜਸੂਸੀ ਦੇ ਦਿਨਾ ਦੇ ਕੁਝ ਕਿੱਸੇ ਵੀ ਬਿਆਨ ਕੀਤੇ ਹਨ। ਜਿਨ੍ਹਾਂ ਤੋਂ ਪਤਾ ਚਲਦਾ ਹੈ ਕਿ ਉਸ ਵਕਤ ਦੇਸ਼ ਭਗਤਾਂ ਵਿਚ ਅਜ਼ਾਦੀ ਦਾ ਜਨੂਨ ਕਿਸ ਕਦਰ ਹਾਵੀ ਸੀ। ਅਜੇਹਾ ਇਕ ਕਿੱਸਾ ਕੁਝ ਇਸ ਤਰ੍ਹਾਂ ਹੈ। 'ਮੇਰੇ ਨਾਲ ਇਕ ਲੜਕੀ ਸੀ ਸਰਸਵਤੀ ਰਾਜਮਣੀ। ਉਸਨੂੰ ਅਤੇ ਮੈਨੂੰ ਅੰਗਰੇਜ਼ ਅਫਸਰਾਂ ਦੀ ਜਸੂਸੀ ਦਾ ਕੰਮ ਸੌਂਪਿਆ ਗਿਆ ਸੀ। ਅਸੀਂ ਲੜਕਿਆਂ ਦਾ ਭੇਸ ਵਟਾ ਕੇ ਅੰਗਰੇਜ ਅਫਸਰਾਂ ਦੇ ਘਰਾਂ ਅਤੇ ਮਿਲਟਰੀ ਕੈਂਪਾਂ ਵਿਚ ਕੰਮ ਕਰਦੇ ਰਹੇ। ਸਾਡਾ ਕੰਮ ਸੀ ਕਿ ਜਿਹੜੀਆਂ ਵੀ ਜਾਣਕਾਰੀਆਂ ਮਿਲਣ ਉਨ੍ਹਾਂ ਨੂੰ ਨੇਤਾ ਜੀ ਤਕ ਪਹੁੰਚਾਇਆ ਜਾਵੇ ਸਾਰੀਆਂ ਲੜਕੀਆਂ ਨੂੰ ਜਸੂਸੀ ਵਾਸਤੇ ਭੇਜਣ ਤੋਂ ਪਹਿਲਾਂ ਇਹ ਗੱਲ ਚੰਗੀ ਤਰ੍ਹਾਂ ਸਮਝਾ ਦਿਤੀ ਜਾਂਦੀ ਸੀ ਕਿ ਜੇਕਰ ਫੜੀਆਂ ਜਾਉ ਤਾਂ ਆਪਣੇ ਆਪ ਨੂੰ ਗੋਲੀ ਮਾਰ ਲੈਣੀ। ਇਕ ਲੜਕੀ ਜਦੋਂ ਫੜੀ ਗਈ ਤਾਂ ਕਿਸੇ ਕਾਰਨ ਆਪਣੇ ਆਪ ਨੂੰ ਗੋਲੀ ਮਾਰਨੋ ਰਹਿ ਗਈ। ਅਸੀਂ ਉਸ ਨੂੰ ਛੁਡਾਉਣ ਵਾਸਤੇ ਸਕੀਮ ਬਣਾਈ। ਡਾਂਸਰ ਦੇ ਭੇਸ਼ ਵਿਚ ਉਸ ਜਗ੍ਹਾਂ ਪਹੁੰਚ ਅਫਸਰਾਂ ਨੂੰ ਨਸ਼ੇ ਦੀਆਂ ਗੋਲੀਆਂ ਖਵਾ, ਉਸ ਨੂੰ ਬੇਸ਼ਕ ਕਢ ਲਿਆਏ ਪਰ ਇਕ ਸਿਪਾਹੀ ਦੀ ਗੋਲੀ ਰਾਜਮਣੀ ਦੇ ਪੈਰ ਵਿਚ ਜਾ ਵੱਜੀ। ਉਸ ਗੋਲੀ ਨਾਲ ਉਹ ਉਮਰ ਭਰ ਵਾਸਤੇ ਅਪਾਹਿਜ ਹੋ ਗਈ। ਇਕ ਦਿਨ ਮੈਂ ਮਜ਼ਾਕ ਵਿਚ ਉਸ ਨੂੰ ਕਿਹਾ 'ਤੂੰ ਤਾਂ ਲੰਗੜੀ ਹੋ ਗਈ ਏਂ, ਤੇਰੇ ਨਾਲ ਵਿਆਹ ਕੌਣ ਕਰੇਗਾ? ਉਸ ਤਪਾਕ ਨਾਲ ਉਤਰ ਦਿਤਾ' ਅਜ਼ਾਦ ਹਿੰਦ ਫੌਜ ਵਿਚ ਹਜ਼ਾਰਾਂ ਮੁੰਡੇ ਨੇ, ਜਿਹੜਾ ਵੀ ਅਜ਼ਾਦੀ ਲਈ ਸੀਨੇ ਵਿਚ ਜਾਂ ਦੋਵਾਂ ਪੈਰਾਂ 'ਤੇ ਗੋਲੀਆਂ ਖਾਏਗਾ ਅਤੇ ਦੁਸ਼ਮਨਾ ਨੂੰ ਮਾਰ ਮੁਕਾਏਗਾ, ਉਸ ਨਾਲ ਵਿਆਹ ਕਰਾਂਗੀ ਮੈਂ।'

ਅਜ਼ਾਦ ਹਿੰਦ ਫੌਜ ਵਲੋਂ ਜਦੋਂ ਸਮਰਪਣ ਕਰ ਦਿਤਾ ਗਿਆ ਤਾਂ ਨੀਰਾ ਨੂੰ ਕਲਕੱਤਾ ਜੇਲ ਵਿਚ ਰਖਿਆ ਗਿਆ। ਓਥੇ ਲੋਹੇ ਦੀਆਂ ਗਰਮ ਸਲਾਖਾਂ ਨਾਲ ਉਸਦੀਆਂ ਛਾਤੀਆਂ ਵਢ ਦਿਤੀਆਂ ਗਈਆਂ। ਜੇਲਰ ਕਹਿੰਦਾ ਹੁੰਦਾ ਸੀ ਕਿ ਜੇਕਰ ਦੱਸ ਦਵੇਂ ਕਿ ਨੇਤਾ ਜੀ ਕਿਥੇ ਹਨ ਤਾਂ ਛੱਡ ਦੇਵਾਂਗੇ। ਉਹ ਇਕ ਹੀ ਗੱਲ ਕਹਿੰਦੀ- ਨੇਤਾ ਜੀ ਹਵਾਈ ਹਾਦਸੇ ਵਿਚ ਸ਼ਹੀਦ ਹੋ ਗਏ ਹਨ। ਜੇਲਰ ਕਹਿੰਦਾ ਨਹੀਂ, ਨੇਤਾ ਜੀ ਜਿੰਦਾ ਹਨ, ਤੂੰ ਝੂਠ ਬੋਲਦੀ ਏਂ। ਤਮਾਮ ਜ਼ੁਲਮ ਸਹਿੰਦਿਆਂ ਵੀ ਇਸਨੇ ਅਜ਼ਾਦ ਹਿੰਦ ਫੌਜ ਦੇ ਭੇਦ ਨਹੀਂ ਖੋਹਲੇ। ਬਾਅਦ ਵਿਚ ਕਾਲਾ-ਪਾਣੀ ਦੀ ਸਜ਼ਾ ਵੀ ਭੋਗੀ। ਹੈਦਰਾਬਾਦ ਨੂੰ ਭਾਰਤ ਵਿਚ ਰਲਾ ਲੈਣ ਤੋਂ ਬਾਅਦ ਇਸ ਵੀਰਾਂਗਨਾ ਨੇ ਫੁੱਲ ਵੇਚ ਕੇ ਆਪਣਾ ਗੁਜ਼ਾਰਾ ਕੀਤਾ ਪਰ ਕੋਈ ਸਰਕਾਰੀ ਮਦਦ ਲੈਣੀ ਮੰਜ਼ੂਰ ਨਹੀਂ ਕੀਤੀ।

# ਦੱਖਣ ਭਾਰਤ ਦੇ ਲੋਕ ਆਖਰ ਐਨੇ ਤੇਜ਼ ਦਿਮਾਗ ਕਿਉਂ?

**(ਸਫਾ 15 ਦੀ ਬਾਕੀ**

ਲੜਨ ਦਾ ਜਜ਼ਬਾ ਕੁੱਟ-ਕੁੱਟ ਕੇ ਭਰਿਆ ਹੋਇਆ ਹੈ। ਅੱਜ ਵੀ ਜੇਕਰ ਕੋਈ ਕੋਲੋਂ ਦੀ ਕਾਰ ਲੰਘਾ ਕੇ ਲੈ ਜਾਵੇ ਤਾਂ ਘੇਰ ਕੇ ਗੋਲੀ ਮਾਰਨ ਤਾਈਂ ਜਾਂਦੇ ਨੇ। ਪਰ ਮੈਂ ਹੈਦਰਾਬਾਦ ਸੜਕ ਉਤੇ ਕੋਈ ਲੜਦਾ ਝਗੜਦਾ ਨਹੀਂ ਵੇਖਿਆ। ਬਲਕਿ ਜੇਕਰ ਕੋਈ ਪੈਦਲ ਸੜਕ ਪਾਰ ਕਰ ਰਿਹਾ ਹੈ ਤਾਂ ਸਾਰੇ ਅਪਣੇ ਵਹੀਕਲ ਰੋਕ ਕੇ ਪਹਿਲਾਂ ਪੈਦਲ ਵਾਲੇ ਨੂੰ ਰਸਤਾ ਦੇਣਗੇ। ਉੱਥੇ ਦੀ ਇਕ ਹੋਰ ਪਰੰਪਰਾ ਵੇਖੀ, ਇਸਤਰੀ ਹੋਵੇ ਜਾਂ ਪੁਰਸ਼ ਆਪਸ ਵਿਚ ਹੱਥ ਮਿਲਾ ਕੇ ਬੜਕਮ ਕਹਿੰਦੇ ਹਨ। ਬੜਕਮ ਦਾ ਅਰਥ ਹੈ ਨਮਸਕਾਰ। ਹੱਥ ਮਿਲਾਉਣ ਦਾ ਕੋਈ ਵਹਿਮ ਨਹੀਂ ਕਰਦਾ। ਜਿਵੇਂ ਅਪਣੇ ਇਥੇ ਖੁੰਢਾਂ ਤੇ ਬੈਠੇ ਜਾਂ ਚੌਂਕਾਂ 'ਚ ਖੜੇ ਜੜਾਂਗੇ ਮਾਰਦੇ ਨੇ। ਉੱਥੇ ਕੋਈ ਬੰਦਾ ਵਿਹਲਾ ਨਹੀਂ ਵੇਖਿਆ, ਸੱਭ ਅਪਣੇ ਕੰਮਾਂ ਵਿਚ ਵਿਅਸਤ ਰਹਿੰਦੇ ਨੇ। ਇਸ ਕਰ ਕੇ ਦੱਖਣ ਭਾਰਤੀ ਲੋਕ ਤੇਜ਼ ਦਿਮਾਗ ਹੁੰਦੇ ਹਨ।

**ਮੋਬਾ: 9878646595**

ਸਗੋਂ ਉਸ ਪਤੇ 'ਤੇ ਟੈਟੂ ਬਣਵਾਕੇ ਮਿਟਾ ਦਿੱਤਾ ਗਿਆ ਤੇ ਜਦੋਂ ਲੱਭਿਆ ਤਾਂ ਪਸ਼ੂ ਸਾਂਭਣ ਲਾ ਰੱਖਿਆ ਸੀ।

ਏਸ ਧੰਦੇ 'ਚ ਪ੍ਰਸ਼ਾਸਨ ਤੇ ਸਰਕਾਰ ਦੀ ਭੂਮਿਕਾ ਬੜੀ ਸ਼ਰਮਨਾਕ ਹੈ। ਅਜਿਹੇ ਲੋਕਾਂ ਨੂੰ ਛੁਡਵਾਉਣ ਵਾਲ਼ੀਆਂ ਸੰਸਥਾਵਾਂ ਦੀਆਂ ਵੀਡੀਓਜ ਨੂੰ ਲੱਖਾਂ ਹੀ ਲੋਕ ਵੇਖਦੇ ਹਨ ਤੇ ਅਖਬਾਰਾਂ 'ਚ ਵੀ ਆਮ ਪੜ੍ਹਨ ਨੂੰ ਮਿਲ਼ ਜਾਂਦਾ ਹੈ ਪਰ ਪ੍ਰਸ਼ਾਸਨ ਤੇ ਨਾ ਸਰਕਾਰ ਨੇ ਕਦੇ ਵੀ ਏਧਰ ਧਿਆਨ ਦੇਣ ਦੀ ਕੋਸ਼ਿਸ਼ ਨਹੀਂ ਕੀਤੀ। ਘਰ ਪਹੁੰਚਾਉਣ ਤੋਂ ਬਿਨਾਂ ਅਜਿਹੇ ਕਨੂੰਨ ਵੀ ਹਨ ਜਿਸਦੇ ਜਰੀਏ ਸਰਕਾਰ ਮਾਨਸਿਕ ਤੌਰ 'ਤੇ ਬਿਮਾਰ ਲੋਕਾਂ ਦਾ ਮੁੜ ਵਸੇਬਾ ਕਰਵਾ ਸਕਦੀ ਹੈ ਪਰ ਇਸਦੇ ਪ੍ਰਤੀ ਚੁੱਪੀ ਸਾਬਤ ਕਰਦੀ ਹੈ ਕਿ ਇਹ ਧੰਦਾ ਬਿਨਾਂ ਸਰਕਾਰੀ ਬੰਦਿਆਂ ਦੀ ਹਿੱਸੇਦਾਰੀ ਦੇ ਤਾਂ ਚੱਲ ਨਹੀਂ ਸਕਦਾ।

ਅਸੀਂ ਆਪਣੇ ਦੁਆਲ਼ੇ ਵੀ ਵੇਖਦੇ ਹਾਂ ਜਿੱਥੇ ਵੀ ਕਿਤੇ ਗੈਰ ਕਨੂੰਨੀ ਧੰਦਾ ਚਲਦਾ ਹੈ ਉਹਦੇ ਵਿੱਚ ਛੋਟੇ ਤੋਂ ਲੈਕੇ ਵੱਡੇ ਪ੍ਰਸ਼ਾਸਨਿਕ ਅਧਿਕਾਰੀਆਂ ਦੀ ਹਿੱਸੇਦਾਰੀ ਹੁੰਦੀ ਹੈ, ਇਸ ਲਈ ਅਜਿਹੀਆਂ ਮਾਸ ਖਾਣੀਆਂ ਗਿਰਝਾਂ ਤੋਂ ਅਜਿਹੀ ਝਾਕ ਰੱਖਣੀ ਵੀ ਨਹੀਂ ਚਾਹੀਦੀ।

ਮਨੁੱਖਾਂ ਤੋਂ ਪਸ਼ੂਆਂ ਵਾਂਗ ਕੰਮ ਪਿੱਛੇ ਦਾ ਅਸਲ ਕਾਰਨ ਹੈ ਮੁਨਾਫਾ ਤੇ ਉਹ ਤਦ ਹੀ ਆਏਗਾ ਜਦੋਂ ਸਸਤੇ ਤੋਂ ਸਸਤਾ ਕੰਮ ਕਰਨ ਵਾਲ਼ਾ ਹੋਏ ਗਾ ਕਿਉਂਕਿ ਕੰਮ ਕਰਨ ਵਾਲ਼ੇ ਬਿਨਾਂ ਤਾਂ ਮੁਨਾਫਾ ਆ ਨਹੀਂ ਸਕਦਾ। ਅੱਜ ਜਰੂਰਤ ਅਜਿਹੀਆਂ ਅਲਾਮਤਾਂ ਨੂੰ ਖਤਮ ਕਰਨ ਦੀਆਂ ਕੋਸ਼ਿਸ਼ਾਂ ਦੇ ਨਾਲ਼-ਨਾਲ਼ ਇਸਤੋਂ ਵੀ ਅਗਾਂਹ ਸਰਮਾਏਦਾਰਾ ਢਾਂਚੇ ਨੂੰ ਤਬਾਹ ਕਰਨ ਦੀ ਹੈ ਜੋ ਏਦਾਂ ਦੀਆਂ ਹੋਰ ਕਿੰਨੀਆਂ ਹੀ ਅਲਾਮਤਾਂ ਨੂੰ ਪੈਦਾ ਕਰਨ ਵਾਲ਼ਾ ਹੈ।

– ਅਵਿਜੀਤ ਪਾਠਕ

ਰਾਜਨੀਤਕ ਡਾਇਰੀ

# ਨਹਿਰੂ–ਵਿਰੋਧ ਦੀਆਂ ਜੜ੍ਹਾਂ



ਜਿਵੇਂ ਦੇਸ਼ ਦੇ ਇਕ ਮੋਹਰੀ ਮੀਡੀਆ ਘਰਾਣੇ ਦੇ ਕਰਵਾਏ ਹਾਲੀਆ ਸਰਵੇ ਵਿਚ 'ਦੇਸ਼ ਦਾ ਮਿਜ਼ਾਜ' ਦਿਖਾਇਆ ਗਿਆ ਹੈ ਅਤੇ ਸਾਨੂੰ ਇਹ ਭਰੋਸਾ ਦਿਵਾਇਆ ਜਾ ਰਿਹਾ ਹੈ ਕਿ ਪ੍ਰਧਾਨ ਮੰਤਰੀ ਨਰਿੰਦਰ ਮੋਦੀ ਬਹੁਤ ਹੀ ਮਕਬੂਲ ਹਨ। ਜਿਵੇਂ ਸਾਨੂੰ ਦੱਸਿਆ ਗਿਆ ਹੈ, ਮੋਦੀ ਇਸ ਦੇਸ਼ ਦੇ ਹੁਣ ਤੱਕ ਦੇ ਸਭ ਤੋਂ 'ਬਿਹਤਰੀਨ' ਪ੍ਰਧਾਨ ਮੰਤਰੀ ਹਨ ਅਤੇ ਉਹ ਬਾਕੀ ਸਾਰੇ ਪ੍ਰਧਾਨ ਮੰਤਰੀਆਂ 'ਤੇ ਛਾਏ ਹੋਏ ਹਨ। ਸੱਚਮੁੱਚ ਅਸੀਂ ਇਸ ਵਕਤ ਮੋਦੀ ਦੇ ਜ਼ਮਾਨੇ ਵਿਚ ਰਹਿ ਰਹੇ ਹਾਂ, ਸਰਬ ਵਿਆਪਕ ਮੋਦੀ ਬਤੌਰ ਆਲਮੀ ਆਗੂ' ਚਾਰੇ ਪਾਸੇ ਘੁੰਮ ਰਹੇ ਹਨ, ਆਪਣੇ ਖ਼ਾਸ ਨਾਟਕੀ ਅੰਦਾਜ਼ ਨਾਲ ਤਕਰੀਰਾਂ ਕਰਦੇ ਹੋਏ, ਹਰ ਤਰ੍ਹਾਂ ਦੀਆਂ ਚੀਜ਼ਾਂ ਦੇ ਵਾਅਦੇ ਕਰਦੇ ਹੋਏ ਅਤੇ ਹੋਰ ਹਰ ਕਿਸੇ ਨੂੰ ਨਿਗੂਣਾ ਤੇ ਮਹੱਤਵਹੀਣ ਬਣਾਉਂਦੇ ਹੋਏ, ਸਮੇਤ ਆਪਣੇ ਸਾਥੀ ਮੰਤਰੀਆਂ ਤੱਕ ਦੇ।

ਇਸ ਦੇ ਬਾਵਜੂਦ ਇਕ ਸਵਾਲ ਲਗਾਤਾਰ ਸਾਨੂੰ ਪ੍ਰੇਸ਼ਾਨ ਕਰ ਰਿਹਾ ਹੈ। ਮੋਦੀ ਦੇ ਆਮ ਨਾਲੋਂ ਕਿਤੇ ਵੱਡੇ ਇਸ ਅਕਸ ਦੇ ਬਾਵਜੂਦ ਕੀ ਕਾਰਨ ਹੈ ਕਿ ਹਾਕਮ ਧਿਰ (ਤੇ ਹਾਂ, ਨਾਲ ਹੀ ਇਸ ਨਾਲ ਜੁੜੀ ਹੋਈ ਪ੍ਰਚਾਰ ਮਸ਼ੀਨਰੀ) ਕਦੇ ਵੀ ਜਵਾਹਰ ਲਾਲ ਨਹਿਰੂ ਦੀ ਹੇਠੀ ਕਰਨ ਜਾਂ ਉਨ੍ਹਾਂ ਦੀ ਕਦਰ ਘਟਾਉਣ ਤੋਂ ਥੱਕਦੀ-ਅੱਕਦੀ ਨਹੀਂ? ਅਜਿਹਾ ਕਿਉਂ ਹੈ ਕਿ ਕਰਨਾਟਕ ਸਰਕਾਰ ਆਪਣੇ ਮੀਡੀਆ ਇਸ਼ਤਿਹਾਰ ਵਿਚ ਆਜ਼ਾਦੀ ਘੁਲਾਟੀਆਂ ਦੀ ਸੂਚੀ ਵਿਚੋਂ ਨਹਿਰੂ ਦਾ ਨਾਂ ਹਟਾਉਣ ਤੱਕ ਬਾਰੇ ਸੋਚਦੀ ਹੈ? ਜਾਂ ਫਿਰ ਕਹਿ ਲਵੋ ਕਿ ਅਜਿਹਾ ਕਿਉਂ ਹੈ ਕਿ ਇਕ ਹਿੰਦੀ ਟੈਲੀਵਿਜ਼ਨ ਚੈਨਲ ਨੂੰ (ਇਕ ਵਾਰੀ ਮੁੜ ਅੰਕੜਿਆਂ ਦੇ ਰਹੱਸ ਰਾਹੀਂ) ਦਾਅਵਾ ਕਰਨਾ ਪੈਂਦਾ ਹੈ ਕਿ ਰਾਸ਼ਟਰ/ ਕੌਮ ਵੱਲੋਂ ਨਹਿਰੂ ਨੂੰ ਸਭ ਤੋਂ ਮਾੜਾ ਪ੍ਰਧਾਨ ਮੰਤਰੀ ਮੰਨਿਆ ਜਾਂਦਾ ਹੈ?

ਕੀ ਸਵੈ-ਪ੍ਰਸ਼ੰਸਾ ਵਿਚ ਕੁਝ ਆਪਾ-ਵਿਰੋਧੀ ਹੈ? ਤੁਸੀਂ ਜਿੰਨੇ ਜ਼ਿਆਦਾ ਤਾਕਤਵਰ ਹੁੰਦੇ ਜਾਂਦੇ ਹੋ, ਓਨਾ ਹੀ ਜ਼ਿਆਦਾ ਅਸੁਰੱਖਿਅਤ ਮਹਿਸੂਸ ਕਰਦੇ ਹੋ! ਜਾਂ ਨਹਿਰੂ ਬਾਰੇ ਕੁਝ ਤਾਂ ਅਜਿਹਾ ਹੈ ਜਿਹੜਾ ਹਾਕਮ ਧਿਰ ਨੂੰ ਲਗਾਤਾਰ ਤੰਗ ਕਰਦਾ ਹੈ? ਨਹੀਂ ਤਾਂ ਅਸੀਂ ਇਹ ਕਿਵੇਂ ਸਮਝ ਸਕਦੇ ਹਾਂ ਕਿ ਚਿਰੋਕਣੀ 'ਨਹਿਰੂ ਈਰਖਾ' ਬਾਰੇ ਕੀ ਮੰਨਿਆ ਜਾ ਸਕਦਾ ਹੈ?

ਗੱਲ ਸ਼ੁਰੂ ਕਰਨ ਤੋਂ ਪਹਿਲਾਂ ਮੈਨੂੰ ਨਹਿਰੂ ਬਾਰੇ ਤਿੰਨ ਨੁਕਤੇ ਸਾਫ਼ ਕਰਨ ਦਿਓ। ਰਾਜਨੇਤਾ ਵਜੋਂ ਉਨ੍ਹਾਂ ਦਾ ਕ੍ਰਿਸ਼ਮਾ, ਉਨ੍ਹਾਂ ਦੀ ਬੌਧਿਕ ਗਹਿਰਾਈ, ਮਹਾਤਮਾ ਗਾਂਧੀ ਨਾਲ ਉਨ੍ਹਾਂ ਦਾ ਰਿਸ਼ਤਾ ਅਤੇ ਇਸ ਸਭ ਕਾਸੇ ਤੋਂ ਵਧ ਕੇ ਉਨ੍ਹਾਂ ਵੱਲੋਂ ਸ਼ੁਰੂ ਕੀਤਾ ਰਾਸ਼ਟਰ ਨਿਰਮਾਣ ਦਾ ਕਾਰਜ।

ਪਹਿਲਾ, ਜਿਵੇਂ 'ਦਿ ਡਿਸਕਵਰੀ ਆਫ ਇੰਡੀਆ' (ਭਾਰਤ ਇਕ ਖੋਜ) ਅਤੇ 'ਐਨ ਆਟੋਬਾਇਓਗ੍ਰਾਫੀ ਐਂਡ ਗਲਿੰਪਸਿਜ਼ ਆਫ ਵਰਲਡ ਹਿਸਟਰੀ' (ਇਕ ਸਵੈ-ਜੀਵਨੀ ਅਤੇ ਵਿਸ਼ਵ ਇਤਿਹਾਸ ਦੀ ਝਲਕ) ਦਾ ਕੋਈ ਵੀ ਸੁਚੇਤ ਪਾਠਕ ਇਹ ਗੱਲ ਜ਼ਰੂਰ ਮੰਨੇਗਾ ਕਿ ਨਹਿਰੂ ਸੱਚਮੁੱਚ ਚਿੰਤਕ-ਦਾਰਸ਼ਨਿਕ ਸਨ। ਉਨ੍ਹਾਂ ਦੀ ਸਮਝ ਨੇ ਉਨ੍ਹਾਂ ਨੂੰ ਇਨਸਾਨੀ ਇਤਿਹਾਸ ਦੇ ਵਿਕਾਸ-ਗਿਆਨ ਦੇ ਦੌਰ ਤੇ ਸਾਇੰਸ, ਸੱਭਿਆਚਾਰ ਤੇ ਸਿਆਸਤ ਵਿਚ ਅਹਿਮ ਇਨਕਲਾਬਾਂ ਆਦਿ ਦਾ ਅਹਿਸਾਸ ਕਰਨ ਦੇ ਕਾਬਲ ਬਣਾਇਆ, ਉਨ੍ਹਾਂ ਦੀ ਅਸਚਰਜ ਦੀ ਭਾਵਨਾ ਨੇ ਉਨ੍ਹਾ ਦੀਆਂ ਅੱਖਾਂ ਖੋਲ੍ਹ ਦਿੱਤੀਆਂ, ਉਹ ਅੱਖਾਂ ਜਿਹੜੀਆਂ ਭਾਰਤੀ ਸੱਭਿਅਤਾ ਦੇ ਵਹਾਅ ਨੂੰ ਦੇਖ, ਮਹਿਸੂਸ ਅਤੇ ਇਸ ਦਾ ਅਹਿਸਾਸ ਕਰ ਸਕਦੀਆਂ ਸਨ, ਤੇ ਡੂੰਘੀਆਂ ਸੱਭਿਆਚਾਰਕ ਸੰਵੇਦਨਾਵਾਂ ਨਾਲ ਭਰਪੂਰ ਆਧੁਨਿਕਤਾਵਾਦੀ ਹੋਣ ਦੇ ਨਾਤੇ ਉਹ ਅਤੀਤ ਦੇ ਮੁਰਦਾ ਵਜ਼ਨ' ਵਿਚੋਂ ਬਾਹਰ ਆਉਂਦੇ ਨਵੇਂ ਭਾਰਤ ਦਾ ਸੁਪਨਾ ਦੇਖ ਸਕਦੇ ਸਨ ਜਿਹੜਾ 'ਵਿਗਿਆਨਕ ਸੁਭਾਅ' ਨੂੰ ਅਪਣਾਉਂਦਾ ਹੋਇਆ ਖ਼ੁਦ ਨੂੰ ਆਧੁਨਿਕ ਵੀ ਬਣਾਉਂਦਾ ਹੈ ਪਰ ਨਾਲ ਹੀ ਉਪਨਿਸ਼ਦਾਂ ਤੋਂ ਪੈਦਾ ਹੋਈ ਸੋਝੀ, ਗੌਤਮ ਬੁੱਧ ਦੀ ਖੋਜ ਅਤੇ ਸਾਡੇ ਪੁਰਖਿਆਂ ਦੀਆਂ ਦਾਰਸ਼ਨਿਕ ਤੇ ਕਲਾਤਮਕ ਪ੍ਰਾਪਤੀਆਂ ਅਤੇ ਲਗਾਤਾਰ ਅੰਤਰ-ਧਾਰਮਿਕ ਚਰਚਾਵਾਂ ਤੇ ਸੰਵਾਦ ਨੂੰ ਨਹੀਂ ਭੁੱਲਦਾ।

ਦੂਜਾ, ਉਨ੍ਹਾਂ ਦੇ ਮਹਾਤਮਾ ਗਾਂਧੀ ਨਾਲ ਰਚਨਾਤਮਕ ਤੌਰ 'ਤੇ ਸੂਖਮ ਅਤੇ ਗੰਭੀਰ ਮੇਲ-ਮਿਲਾਪ ਨੇ ਉਨ੍ਹਾਂ ਦੇ ਜਗਿਆਸੂ ਮਨ ਦੇ ਮੰਥਨ ਨੂੰ ਜ਼ਾਹਰ ਕੀਤਾ। ਗਾਂਧੀ ਵੱਲੋਂ ਆਧੁਨਿਕ /'ਬੇਰਹਿਮ' ਸੱਭਿਅਤਾ (modern/satanic civilisation) ਸਬੰਧੀ ਨੈਤਿਕ/ਅਧਿਆਤਮਕ ਆਲੋਚਨਾ ਵਿਕਸਤ ਕਰਨ ਅਤੇ 'ਸਵਰਾਜ' ਦੀ ਜੈਵਿਕ ਜ਼ਰੂਰਤਾਂ ਅਤੇ ਵਾਤਾਵਰਨ ਨਾਲ ਸਦਭਾਵਨਾ ਭਰੇ ਰਿਸ਼ਤੇ ਵਾਲੀ ਕੁੱਲ ਮਿਲਾ ਕੇ ਇਕ ਵੱਡੇ ਪੱਧਰ 'ਤੇ ਵਿਕੇਂਦਰੀਕਰਨ ਆਧਾਰਿਤ ਧਾਰਨਾ ਵਾਸਤੇ ਕੋਸ਼ਿਸ਼ ਕਰਨ ਲਈ ਲਿਖੀ ਗਈ ਸੰਵਾਦਮਈ ਕਿਤਾਬ ਹਿੰਦ ਸਵਰਾਜ' ਦੇ ਬੁਨਿਆਦੀ ਸਿਧਾਂਤਾਂ ਨਾਲ ਤਾਂ ਭਾਵੇਂ ਆਧੁਨਿਕਤਾਵਾਦੀ ਨਹਿਰੂ ਸਹਿਮਤ ਨਹੀਂ ਸਨ ਹੋ ਸਕਦੇ ਪਰ ਤਾਂ ਵੀ ਉਹ ਗਾਂਧੀ ਤੋਂ ਬਚ ਨਹੀਂ ਸਕੇ।

ਉਧਰ ਗਾਂਧੀ ਵੀ ਉਨ੍ਹਾਂ ਉਤੇ ਭਰੋਸਾ ਕਰਦੇ ਸਨ। ਸੰਭਵ ਤੌਰ 'ਤੇ ਆਪਣੀ ਪਿਆਰ ਤੇ ਅਹਿੰਸਾ ਦੀ ਧਾਰਮਿਕਤਾ ਦੇ ਨਾਲ ਗਾਂਧੀ ਵੀ ਨਹਿਰੂ ਦੀ ਧਰਮ ਨਿਰਪੱਖਤਾ ਪ੍ਰਤੀ ਡੂੰਘੀ ਵਚਨਬੱਧਤਾ ਕਾਰਨ ਉਨ੍ਹਾਂ ਉਤੇ ਭਰੋਸਾ ਕਰਦੇ ਸਨ। ਉਨ੍ਹਾਂ ਮਹਿਸੂਸ ਕੀਤਾ ਕਿ ਨਹਿਰੂ ਹੀ ਵੰਡ ਦੇ ਸਦਮੇ ਦਾ ਸ਼ਿਕਾਰ ਅਤੇ ਦੋ ਕੌਮਾਂ ਦੇ ਸਿਧਾਂਤ ਦੇ ਹਾਮੀਆਂ ਵੱਲੋਂ ਜ਼ਹਿਰੀਲੇ ਕੀਤੇ ਭਾਰਤ ਦੇ ਆਪੇ ਦੇ ਜ਼ਖ਼ਮਾਂ ਉਤੇ ਮੱਲ੍ਹਮ ਲਾ ਸਕਦੇ ਹਨ।

ਤੀਜਾ, ਨਹਿਰੂ ਭਲਾਈ ਰਾਜ ਦੀ ਲੋੜ ਤੇ ਪ੍ਰਸੰਗਿਕਤਾ ਨੂੰ ਹਰਮਨਪਿਆਰੀ ਬਣਾਉਣ ਵਿਚ ਕਾਮਯਾਬ ਰਹੇ, ਅਜਿਹੀ ਸਟੇਟ/ਰਿਆਸਤ ਜਿਹੜੀ ਸਮਾਜਿਕ ਪਛੜੇਪਣ ਅਤੇ ਆਰਥਿਕ ਨਾ-ਬਰਾਬਰੀ ਦੀ ਸ਼ਿੱਦਤ ਘਟਾਉਣ ਵਾਲੇ ਜਨਤਕ ਅਦਾਰਿਆਂ ਦੇ ਵਿਕਾਸ ਲਈ ਵਚਨਬੱਧ ਹੋਵੇ।

ਸਾਰੇ ਹੀ ਇਨਸਾਨਾਂ ਵਾਂਗ ਨਹਿਰੂ ਵੀ ਆਪਣੇ ਆਪ ਵਿਚ ਮੁਕੰਮਲ ਨਹੀਂ ਸਨ, ਹਾਲਾਂਕਿ ਇਹ ਕਹਿਣਾ ਵੀ ਨਾਦਾਨੀ ਹੋਵੇਗੀ ਕਿ ਉਹ ਭਾਰਤ ਵਿਚ ਇਨਕਲਾਬੀ ਤਬਦੀਲੀਆਂ ਕਰਨ ਅਤੇ ਸਾਰੀਆਂ ਸਮਾਜਿਕ ਆਰਥਿਕ ਨਾ-ਬਰਾਬਰੀਆਂ ਤੇ ਜਾਤੀਵਾਦੀ/ਪਿਤਾ ਪੁਰਖੀ ਮਰਦ ਪ੍ਰਧਾਨਤਾ ਵਾਲੀ ਸੋਚ ਦਾ ਖ਼ਾਤਮਾ ਕਰਨ ਵਿਚ ਕਾਮਯਾਬ ਰਹੇ। ਫਿਰ ਸੰਭਵ ਤੌਰ 'ਤੇ ਨਹਿਰੂ ਦੇ ਦੌਰ ਨੇ ਵੀ ਨਵੀਂ ਤਰ੍ਹਾਂ ਦਾ ਕੁਲੀਨ ਵਰਗ ਪੈਦਾ ਕੀਤਾ ਤੇ ਉਸ ਦਾ ਪਾਲਣ ਪੋਸ਼ਣ ਕੀਤਾ, ਜਿਵੇਂ ਪੱਛਮੀ ਮੁਲਕਾਂ ਵਿਚ ਪੜ੍ਹੇ ਹੋਏ ਅਰਥ-ਸ਼ਾਸਤਰੀ, ਸਾਇੰਸਦਾਨ, ਟੈਕਨੋਕਰੇਟ, ਸਿਵਲ ਅਫਸਰਸ਼ਾਹ ਆਦਿ ਜਿਹੜੇ ਸਰਕਾਰੀ ਮਸ਼ੀਨਰੀ ਨੂੰ ਚਲਾ ਰਹੇ ਸਨ ਅਤੇ ਨਵੀਂ ਤਰ੍ਹਾਂ ਦੀ ਨੌਕਰਸ਼ਾਹਾਨਾ ਤਾਕਤ ਦਾ ਬਿਰਤਾਂਤ ਪੈਦਾ ਕਰ ਰਹੇ ਸਨ। ਫਿਰ ਵੀ ਆਜ਼ਾਦੀ ਘੁਲਾਟੀਏ

ਵਜੋ ਨਵੇਂ ਵਿਚਾਰਾਂ ਨਾਲ ਭਰਪੂਰ ਬੁੱਧੀਜੀਵੀ ਵਜੋਂ, ਇਕ ਆਲਮੀ ਆਗੂ ਅਤੇ ਇਸ ਸਭ ਕਾਸੇ ਤੋਂ ਵੱਧ ਭਾਰਤ ਦੇ ਪਹਿਲੇ ਦੂਰਅੰਦੇਸ਼ ਪ੍ਰਧਾਨ ਮੰਤਰੀ ਦੇਖ ਰਹੇ ਹਾਂ। ਦਰਅਸਲ, ਹਿੰਦੂਤਵ ਦੇ ਹਾਮੀ ਕਦੇ ਵੀ ਨਹਿਰੂ ਦੀ ਸਟੇਟ' ਰਿਆਸਤ ਦੀ ਧਰਮ ਨਿਰਪੱਖਤਾ ਵਾਲੀ ਦ੍ਰਿਸ਼ਟੀ ਲਈਂ ਵਚਨਬੱਧਤਾ ਨਾਲ ਸੌਖੇ ਮਹਿਸੂਸ ਨਹੀਂ ਕਰ ਸਕਦੇ। ਤਰਕ ਦੀ ਰੌਸ਼ਨੀ ਨੂੰ ਹੀ ਨਫ਼ਰਤ ਕਰਨ ਵਾਲਾ ਜ਼ਹਿਰੀਲਾ ਵਾਤਾਵਰਨ ਹਰਗਿਜ਼ ਵੀ ਨਹਿਰੂ ਦੀ ਤੀਖਣ ਸਮਾਜਿਕ ਸਿਆਸੀ ਸੋਚ, ਵਿਗਿਆਨਕ ਜਜ਼ਬੇ ਅਤੇ ਦਾਰਸ਼ਨਿਕ ਜਨੂੰਨ ਨਾਲ ਮੇਲ ਨਹੀਂ ਖਾਂਦਾ। ਭਾਰਤ ਦੇ ਜਿਸ ਵਿਚਾਰ ਨੂੰ ਨਹਿਰੂ ਨੇ ਆਪਣੀ ਚੇਤਨਾ ਦੀ ਲਚਕਤਾ ਅਤੇ ਵਿਸ਼ਵਵਿਆਪੀਕਰਨ ਨਾਲ ਸੰਜੋਇਆ ਸੀ, ਉਹ ਹਰਗਿਜ਼ ਉਸ ਸੋਚ ਨਾਲ ਮੇਲ ਖਾਂਦਾ ਨਹੀਂ ਹੋ ਸਕਦਾ ਜਿਸ ਲਈ ਆਪਣੀ ਫੁੱਟ-ਪਾਊ ਸੋਚ ਕਾਰਨ ਗੋਲਵਲਕਰ ਤੇ ਸਾਵਰਕਰ ਦੇ ਪੈਰੋਕਾਰ ਕੰਮ ਕਰਦੇ ਹਨ।

ਹਾਂ, ਜਦੋਂ ਹਿੰਦੂਤਵ ਦਾ ਠੋਸ ਜਨ-ਸੱਭਿਆਚਾਰ ਸ਼ੋਰ ਭਰਪੂਰ ਅਤੇ ਹਿੰਸਕ ਪ੍ਰਗਟਾਵਿਆਂ ਵਜੋਂ ਜ਼ਾਹਰ ਹੁੰਦਾ ਹੈ ਅਤੇ ਨਾਲ ਹੀ ਸੋਸ਼ਲ ਮੀਡੀਆ ਰਾਹੀਂ ਤੇ ਲਗਾਤਾਰ ਚੱਲਣ ਵਾਲੇ ਜ਼ਹਿਰੀਲੇ ਟੈਲੀਵਿਜ਼ਨ ਚੈਨਲਾਂ ਰਾਹੀਂ ਇਤਿਹਾਸਕ ਤੌਰ 'ਤੇ ਗਲਤ, ਬੌਧਿਕ ਤੌਰ 'ਤੇ ਧੁੰਦਲੇ ਅਤੇ ਅਧਿਆਤਮਕ ਤੌਰ 'ਤੇ ਕੰਗਾਲੀ ਵਾਲੇ ਸੁਨੇਹੇ ਨਸ਼ਰ ਕੀਤੇ ਜਾਂਦੇ ਹਨ ਤਾਂ ਹਰ ਕਾਸੇ ਨੂੰ ਉਲਟ ਰੂਪ ਵਿਚ ਬਦਲ ਦੇਣਾ ਜ਼ਿਆਦਾ ਔਖਾ ਨਹੀਂ ਹੁੰਦਾ।

ਦਰਅਸਲ, ਜਦੋਂ ਉਹ ਮੋਦੀ ਨੂੰ 'ਬਰਾਂਡ' ਵਜੋਂ ਬਾਜ਼ਾਰ ਵਿਚ ਵੇਚਣਾ ਚਾਹੁੰਦੇ ਹਨ, ਉਹ ਵੀ ਲਗਭਗ ਅਵਤਾਰ ਵਾਂਗ, ਤਾਂ ਉਨ੍ਹਾਂ ਲਈ ਸਾਰੀਆਂ ਬਦਲਵੀਆਂ ਸੰਭਾਵਨਾਵਾਂ ਨੂੰ ਘਟਾਉਣਾ ਜ਼ਰੂਰੀ ਹੋ ਜਾਂਦਾ ਹੈ। ਮੋਦੀ ਦੇ ਅਤਿ ਮਰਦਾਵਾਂ ਦਾਅਵਿਆਂ ਦੇ ਦੌਰਾਨ, ਇਹ 'ਹਾਰਿਆ ਹੋਇਆ' ਨਹਿਰੂ ਕੌਣ ਹੈ ਜਿਹੜਾ 1962 ਵਿਚ ਚੀਨ ਨੂੰ ਕਰੜਾ ਸਬਕ ਸਿਖਾਉਣ ਵਿਚ ਨਾਕਾਮ ਰਿਹਾ? ਦ੍ਰਿੜ੍ਹ ਇਰਾਦੇ ਵਾਲੇ ਤੇ 'ਰਾਸ਼ਟਰਵਾਦੀ' ਮੋਦੀ ਜਿਹੜਾ ਅਯੁੱਧਿਆ ਵਿਚ ਸ਼ਾਨਦਾਰ ਮੰਦਰ ਬਣਾਉਣ ਲਈ ਦ੍ਰਿੜ੍ਹ ਹੈ, ਦੇ ਸਾਹਮਣੇ ਇਹ 'ਕੁਲੀਨਵਾਦੀ' ਧਰਮ ਨਿਰਪੱਖ ਨਹਿਰੂ ਕੌਣ ਹੈ, ਫਿਰ ਜਦੋਂ ਕੇਦਾਰਨਾਥ ਵਿਚ ਧਿਆਨ (ਸਮਾਧੀ) ਲਾਉਂਦੇ ਹੋਏ ਮੋਦੀ ਦੀ ਵੱਡੇ ਪੱਧਰ 'ਤੇ ਪ੍ਰਸਾਰਤ ਹੋਈ ਤਸਵੀਰ ਜ਼ਿਆਦਾ ਦਿਲਕਸ਼ ਲੱਗਦੀ ਹੈ ਤਾਂ ਕੋਈ ਵੇਦਾਂਤ 'ਤੇ ਨਹਿਰੂ ਦੇ ਡੂੰਘੇ ਵਿਚਾਰਾਂ ਨਾਲ ਜੁੜਨ ਦੀ ਖੇਚਲ ਕਿਉਂ ਕਰੇ? ਇਸ ਲਈ ਕੋਈ ਹੈਰਾਨੀ ਵਾਲੀ ਗੱਲ ਨਹੀਂ ਕਿ ਨਹਿਰੂ ਨੂੰ ਭੰਡਣ ਵਾਲੀ ਸਨਅਤ ਨੇ ਹਾਲੇ ਵਧਣਾ-ਫੁੱਲਣਾ ਹੈ।

ਉਂਝ, ਕਿਸੇ ਅਜਿਹੇ ਚੌਕਸ ਦਰਸ਼ਕ ਜਿਸ ਨੇ ਹਾਲੇ ਬੌਧਿਕਤਾ ਦੀ ਰੌਸ਼ਨੀ ਨਾ ਗਵਾਈ ਹੋਵੇ, ਲਈ ਵਧਦੀ ਸਵੈ-ਪ੍ਰਸ਼ੰਸਾ ਅਤੇ ਇਸ ਨਾਲ ਸਬੰਧਤ ਮਾਨਸਿਕ ਅਸੁਰੱਖਿਆ ਦੌਰਾਨ ਨਹਿਰੂ ਤੋਂ ਈਰਖਾ ਦੇ ਮਨੋਵਿਗਿਆਨ ਨੂੰ ਦੇਖਣਾ ਤੇ ਸਮਝਣਾ ਮੁਸ਼ਕਿਲ ਨਹੀਂ ਹੈ।

# ਪੀਲੀਆ ਦੇ ਮਰੀਜ਼ਾ ਲਈ ਬਹੁਤ ਫਾਇਦੇਮੰਦ ਹੈ ਮੂਲੀ

## ਮੂਲੀ ਦੇ ਰਸ ਦੇ ਵੀ ਹਨ ਕਈ ਫ਼ਾਇਦੇ

ਖਾਣਾ ਖਾਂਦੇ ਸਮੇਂ ਮੂਲੀ ਦੇ ਰੋਜ਼ਾਨਾ ਵਰਤੋਂ ਕਰਨ ਨਾਲ ਡਾਇਬਟੀਜ਼, ਬਲੱਡ ਪ੍ਰੈਸ਼ਰ, ਢਿੱਡ ਦੀਆਂ ਬੀਮਾਰੀਆਂ ਅਤੇ ਪਾਚਨ ਸਬੰਧੀ ਕਈ ਤਰ੍ਹਾਂ ਦੀਆਂ ਸਮੱਸਿਆਵਾਂ ਠੀਕ ਹੋ ਜਾਂਦੀਆਂ ਹਨ। ਸਰਦੀਆਂ ਦੀ ਧੁੱਪ ਵਿਚ ਮੂਲੀ ਨੂੰ ਕਾਲੇ ਨਮਕ ਨਾਲ ਖਾਣ 'ਤੇ ਇਸ ਦਾ ਸਵਾਦ ਹੋਰ ਵੱਧ ਜਾਂਦਾ ਹੈ। ਆਉ ਜਾਣਦੇ ਹਾਂ ਮੂਲੀ ਖਾਣ ਨਾਲ ਹੋਣ ਵਾਲੇ ਫਾਇਦਿਆਂ ਬਾਰੇ:



● ਰੋਜ਼ਾਨਾ ਮੂਲੀ ਦਾ ਰਸ ਪੀਣ ਨਾਲ ਸਰੀਰ ਡਿਟਾਕਸ ਹੁੰਦਾ ਹੈ ਜਿਸ ਨਾਲ ਸਰੀਰ ਵਿਚ ਮੌਜੂਦ ਜ਼ਹਿਰੀਲੇ ਪਦਾਰਥ ਨਿਕਲ ਜਾਂਦੇ ਹਨ।

● ਢਿੱਡ ਨਾਲ ਜੁੜੀ ਕਿਸੇ ਵੀ ਤਰ੍ਹਾਂ ਦੀ ਸਮੱਸਿਆ ਨੂੰ ਦੂਰ ਕਰਨ ਲਈ ਮੂਲੀ ਜ਼ਰੂਰ ਖਾਉ। ਮੂਲੀ ਦੇ ਰਸ ਵਿਚ ਅਦਰਕ ਅਤੇ ਨਿੰਬੂ ਦਾ ਰਸ ਮਿਲਾ ਕੇ ਪੀਉ। ਇਸ ਨਾਲ ਤੁਹਾਨੂੰ ਢਿਡ ਨਾਲ ਜੁੜੀ ਹਰ ਪ੍ਰੇਸ਼ਾਨੀ ਤੋਂ ਛੁਟਕਾਰਾ ਮਿਲ ਜਾਵੇਗਾ।

● ਮੂਲੀ ਵਿਚ ਐਂਟੀ-ਆਕਸੀਡੈਂਟ ਗੁਣ ਮਿਲ ਜਾਂਦੇ ਹਨ, ਜੋ ਹਾਈ ਬਲੱਡ ਪ੍ਰੇਸ਼ਰ ਨੂੰ ਕੰਟਰੋਲ ਵਿਚ ਰੱਖਣ 'ਚ ਤੁਹਾਡੀ ਮਦਦ ਕਰਦੇ ਹਨ।

● ਮੂਲੀ 'ਤੇ ਸੇਂਧਾ ਨਮਕ ਲਗਾ ਕੇ ਖਾਣ ਨਾਲ ਪੇਟ ਵਿਚ ਹੋਣ ਵਾਲੀ ਗੈਸ ਦੀ ਸਮੱਸਿਆ ਠੀਕ ਹੋ ਜਾਂਦੀ ਹੈ। ਇਸ ਨਾਲ ਪੇਟ ਦਾ ਭਾਰੀਪਨ ਵੀ ਠੀਕ ਹੁੰਦਾ ਹੈ।

● ਮੂਲੀ ਦੇ ਇਕ ਕੱਪ ਰਸ ਵਿਚ 15-20 ਬੂੰਦਾਂ ਅਦਰਕ ਦੇ ਰਸ ਦੀਆਂ ਪਾ ਕੇ ਹਿਕ ਹਫ਼ਤਾ ਸਵੇਰੇ-ਸਾਮ 2 ਵਾਰ ਪੀਣ ਨਾਲ ਗਠੀਆ ਠੀਕ ਹੋ ਜਾਂਦਾ ਹੈ। ਇਕ ਹਫਤਾ ਰੋਜ਼ਾਨਾ ਮੂਲੀ ਦੇ ਬੀਜ ਪੀਹ ਕੇ ਤਿਲਾਂ ਦੇ ਤੇਲ ਵਿਚ ਭੁੰਨ ਲੈਣੇ ਚਾਹੀਦੇ ਹਨ। ਗਠੀਆਂ ਤੋਂ ਪ੍ਰਭਾਵਤ ਅੰਗਾਂ 'ਤੇ ਇਸ ਦਾ ਲੇਪ ਕਰ ਪੱਟੀ ਬੰਨ੍ਹਣ ਨਾਲ ਬਹੁਤ ਫਾਇਦਾ ਮਿਲਦਾ ਹੈ।

● ਕੱਚੀ ਮੂਲੀ ਦੀ ਵਰਤੋਂ ਜਾਂ ਫਿਰ ਇਸ ਦੇ ਰਸ ਵਿਚ ਨਮਕ ਮਿਲਾ ਕੇ ਪੀਣ ਨਾਲ ਪਾਚਨ ਸ਼ਕਤੀ ਮਜ਼ਬੂਤ ਹੁੰਦੀ ਹੈ। ਇਸ ਤੋਂ ਇਲਾਵਾ ਇਸ ਨਾਲ ਪੇਟ ਦੇ ਕੀੜੇ ਵੀ ਖਤਮ ਹੋਣਗੇ।

● ਮੂਲੀ ਪੀਲੀਆ ਦੇ ਮਰੀਜ਼ਾਂ ਲਈ ਬਹੁਤ ਫ਼ਾਇਦਮੰਦ ਹੈ। ਜਿਹੜੇ ਲੋਕਾਂ ਨੂੰ ਪੀਲੀਆਂ ਹੋ ਚੁੱਕਾ ਹੈ ਜਾਂ ਜਿਹੜੇ ਇਸ ਤੋਂ ਰਿਕਵਰ ਕਰ ਰਹੇ ਹਨ, ਉਨ੍ਹਾਂ ਨੂੰ ਮੂਲੀ ਨਮਕ ਨਾਲ ਖਾਣੀ ਚਾਹੀਦੀ ਹੈ। ਇਸ ਨਾਲ ਪੀਲੀਆ ਜਲਦੀ ਠੀਕ ਹੋ ਜਾਂਦਾ ਹੈ।

● ਘੁਲਣਸ਼ੀਲ ਫ਼ਾਈਬਰ ਹੋਣ ਕਾਰਨ ਇਸ ਨਾਲ ਬਵਾਸੀਰ ਦੀ ਸਮੱਸਿਆ ਵੀ ਕੁੱਝ ਹੀ ਮਹੀਨਿਆਂ ਵਿਚ ਦੂਰ ਹੋ ਜਾਂਦੀ ਹੈ। ਇਸ ਤੋਂ ਇਲਾਵਾ ਮੂਲੀ ਠੰਢਕ ਦੇਣ ਦਾ ਕੰਮ ਵੀ ਕਰਦੀ ਹੈ ਜਿਸ ਨਾਲ ਬਵਾਸੀਰ ਵਿਚ ਜਲਣ ਤੋਂ ਰਾਹਤ ਮਿਲਦੀ ਹੈ।

● ਉੱਠਣ-ਬੈਠਣ ਵੇਲੇ ਗੋਡੇ ਦੀਆਂ ਜਾਂ ਹੱਥ ਉਪਰ ਹੇਠਾਂ ਕਰਨ ਵੇਲੇ ਮੋਢੇ ਦੀਆਂ ਹੱਡੀਆਂ ਦੇ ਕੜਕਣ ਦੀ ਆਵਾਜ਼ ਆਉਂਦੀ ਹੋਵੇ ਤਾਂ ਰੋਜ਼ਾਨਾ ਅੱਧਾ ਕੱਪ ਮੂਲੀ ਦਾ ਰਸ ਪੀਉ। ਇਸ ਨਾਲ ਤੁਹਾਨੂੰ ਫਾਇਦਾ ਹੋਵੇਗਾ।

# ਚੰਦਰਯਾਨ-3 ਮਿਸ਼ਨ ਨੂੰ ਸਫ਼ਲ ਬਣਾਉਣ ਵਾਲੇ ਨਾਇਕ


ਡਾ. ਐਸ. ਸੋਮਨਾਥ

ਚੋਟੀ ਦੇ ਏਅਰੋਸਪੇਸ ਇੰਜੀਨੀਅਰ ਐੱਸ. ਸੋਮਨਾਥ ਇਸਰੋ ਦੇ ਚੇਅਰਮੈਨ ਹਨ। ਉਨ੍ਹਾਂ ਨੇ ਚੰਦਰਯਾਨ-3 ਨੂੰ ਗ੍ਰਹਿਪੰਧ ਉੱਤੇ ਪਾਉਣ ਵਾਲੇ ਰਾਕੇਟ ਲਾਂਚ ਵਹੀਕਲ ਮਾਰਕ-3 (ਐਲਵੀਐਮ3) ਜਾਂ ਬਾਹੂਬਲੀ ਰਾਕੇਟ ਦਾ ਡਿਜ਼ਾਈਨ ਤਿਆਰ ਕਰਨ ਵਿਚ ਮੋਹਰੀ ਭੂਮਿਕਾ ਨਿਭਾਈ ਹੈ।


ਸ੍ਰੀਕਾਂਤ ਸੀਵੀ.

ਸ੍ਰੀਕਾਂਤ ਸੀਵੀ. ਵਿਕਰਮ ਸਾਰਾਭਾਈ ਪੁਲਾੜ ਕੇਂਦਰ ਵਿਖੇ ਚੰਦਰਯਾਨ-3 ਨਾਲ ਸਬੰਧਿਤ ਮਿਸ਼ਨ ਡਾਇਰੈਕਟਰ ਹਨ। ਸ੍ਰੀਕਾਂਤ ਜੁਲਾਈ 2010 ਤੋਂ ਇਸਰੋ ਦੇ ਡਿਪਟੀ ਪ੍ਰਾਜੈਕਟ ਡਾਇਰੈਕਟਰ ਦੀ ਜ਼ਿੰਮੇਵਾਰੀ ਵੀ ਨਿਭਾ ਰਹੇ ਹਨ।


ਪੀ. ਵੀਰਮੁਥੁਵੇਲ

ਪੀ ਵੀਰਮੁਥਵੇਲ ਸਮੁੱਚੇ ਤੌਰ 'ਤੇ ਚੰਦਰਯਾਨ-3 ਮਿਸ਼ਨ ਦੇ ਪ੍ਰਾਜੈਕਟ ਡਾਇਰੈਕਟਰ ਹਨ ਜਿਹੜੇ ਇਸਰੋ ਦੇ ਸਪੇਸ ਇਨਫਰਾਸਟਰਕਚਰ ਪ੍ਰੋਗਰਾਮ ਆਫੀਸਰ ਵੀ ਹਨ। ਉਨ੍ਹਾਂ ਨੇ 2019 ਵਿਚ ਮਿਸ਼ਨ ਦੀ ਜ਼ਿੰਮੇਵਾਰੀ ਸੰਭਾਲੀ ਸੀ। ਉਹ ਆਪਣੀ ਤਕਨੀਕੀ ਯੋਗਤਾ ਲਈ ਜਾਣੇ ਜਾਂਦੇ ਹਨ। ਉਨ੍ਹਾਂ ਚੰਦਰਯਾਨ-2 ਮਿਸ਼ਨ ਵਿਚ ਵੀ ਅਹਿਮ ਜ਼ਿੰਮੇਵਾਰੀ ਨਿਭਾਈ ਸੀ।


ਕਲਪਨਾ ਕੇ.

ਕਲਪਨਾ ਕੇ. ਨੇ ਚੰਦਰਯਾਨ-3 ਮਿਸ਼ਨ ਦੀ ਡਿਪਟੀ ਪ੍ਰਾਜੈਕਟ ਡਾਇਰੈਕਟਰ ਵਜੋਂ ਪ੍ਰਾਜੈਕਟ ਦੇ ਕਈ ਗੁੰਝਲਦਾਰ ਪੱਖਾਂ ਉੱਤੇ ਡੂੰਘੀ ਨਜ਼ਰ ਰੱਖਦਿਆਂ ਇਸ ਦੀ ਸਫਲਤਾ ਵਿਚ ਅਹਿਮ ਭੂਮਿਕਾ ਨਿਭਾਈ। ਭਾਰਤ ਦੇ ਕਈ ਉਪਗ੍ਰਹਿਆਂ ਨੂੰ ਤਿਆਰ ਕਰਨ ਦੇ ਪ੍ਰਾਜੈਕਟਾਂ ਵਿਚ ਭੂਮਿਕਾ ਨਿਭਾਉਣ ਦੇ ਨਾਲ ਹੀ ਕਲਪਨਾ ਚੰਦਰਯਾਨ-2 ਅਤੇ ਮੰਗਲਯਾਨ ਮਿਸ਼ਨਾਂ ਨਾਲ ਵੀ ਨੇੜਿਉਂ ਜੁੜੀ ਰਹੀ ਹੈ।


ਐਸ. ਮੋਹਨ ਕੁਮਾਰ

ਐੱਸ ਮੋਹਨ ਕੁਮਾਰ, ਵਿਕਰਮ ਸਾਰਾਭਾਈ ਸਪੇਸ ਸੈਂਟਰ ਨਾਲ ਸਬੰਧਤ ਸੀਨੀਅਰ ਪੁਲਾੜ ਵਿਗਿਆਨੀ ਹਨ, ਜਿਹੜੇ ਬੀਤੇ 30 ਸਾਲਾਂ ਤੋਂ ਇਸਰੋ ਦਾ ਹਿੱਸਾ ਹਨ। ਉਹ ਚੰਦਰਯਾਨ-3 ਮਿਸ਼ਨ ਦੇ ਮਿਸ਼ਨ ਡਾਇਰੈਕਟਰ ਹਨ ਅਤੇ ਉਨ੍ਹਾਂ 14 ਜੁਲਾਈ ਨੂੰ ਸ੍ਰੀਹਰੀਕੋਟਾ ਸਪੇਸ ਸੈਂਟਰ ਤੋਂ ਪੁਲਾੜ ਵਾਹਨ ਨੂੰ ਲਾਂਚ ਕੀਤੇ ਜਾਣ ਦਾ ਅਧਿਕਾਰਤ ਤੌਰ 'ਤੇ ਐਲਾਨ ਕੀਤਾ।


ਐੱਮ. ਵਨੀਤਾ

ਐੱਮ ਵਨੀਤਾ ਇਸਰੋ ਦੀ ਪਹਿਲੀ ਮਹਿਲਾ ਪ੍ਰਾਜੈਕਟ ਡਾਇਰੈਕਟਰ ਅਤੇ ਨਾਲ ਹੀ ਕਿਸੇ ਅੰਤਰ-ਗ੍ਰਹਿ ਮਿਸ਼ਨ ਦੀ ਅਗਵਾਈ ਕਰਨ ਵਾਲੀ ਦੇਸ਼ ਦੀ ਪਹਿਲੀ ਮਹਿਲਾ ਹੈ। ਉਹ ਇਲੈਕਟਰਾਨਿਕ ਸਿਸਟਮ ਇੰਜੀਨੀਅਰ ਹੈ ਅਤੇ ਚੰਦਰਯਾਨ-3 ਮਿਸ਼ਨ ਦੀ ਡਿਪਟੀ ਡਾਇਰੈਕਟਰ।


ਐਮ. ਸ਼ੰਕਰਨ

ਐੱਮ ਸ਼ੰਕਰਨ ਦੇਸ਼ ਦੇ ਉੱਘੇ ਵਿਗਿਆਨੀ ਅਤੇ ਇਸਰੋ ਦੇ ਉਪਗ੍ਰਹਿ ਕੇਂਦਰ ਦੇ ਮੁਖੀ ਹਨ। ਚੰਦਰਯਾਨ3 ਵੀ ਇਸਰੋ ਉਪਗ੍ਰਹਿ ਕੇਂਦਰ ਨੇ ਤਿਆਰ ਕੀਤਾ ਸੀ। ਕੇਂਦਰ ਵੀ ਅਗਵਾਈ 2021 ਤੋਂ ਸ਼ੰਕਰਨ ਦੇ ਹੱਥ ਹੈ। ਉਨ੍ਹਾਂ ਦੀ ਜ਼ਿੰਮੇਵਾਰੀ ਮੁੱਖ ਤੌਰ 'ਤੇ ਚੰਦਰਯਾਨ-3 ਦੀ ਗਰਮੀ ਤੇ ਠੰਢ ਪੱਖੋ ਢੁਕਵੀਂ ਅਜ਼ਮਾਇਸ਼ ਕਰਨ ਦੀ ਰਹੀ।


ਬੀ.ਐਨ. ਰਾਮਕ੍ਰਿਸ਼ਨ

ਬੀ.ਐਨ ਰਾਮਕ੍ਰਿਸ਼ਨ ਡਾਇਰੈਕਟਰ ਇਸਟ੍ਰੈਕ। ਆਪ ਸੈਟਲਾਈਟ ਨੇਵੀਗੇਸ਼ਨ ਵਿਚ ਵਿਸ਼ੇਸ਼ਗ ਹਨ। ਚੰਦਰਯਾਨ-3 ਦੀ ਟ੍ਰੈਕਿੰਗ ਵਿਚ ਅਹਿਮ ਭੂਮਿਕਾ ਨਿਭਾਉਨ ਵਾਲੇ ਵਿਗਿਆਨਿਕ ਹਨ।


ਸ੍ਰ. ਮਹਿੰਦਰਪਾਲ ਸਿੰਘ

ਸ੍ਰ. ਮਹਿੰਦਰਪਾਲ ਸਿੰਘ ਇਸਰੋ ਵਿਚ ਕੁਆਲਟੀ ਮੈਨੇਜ਼ਮੈਂਟ ਸਿਸਟਮ ਦੇ ਮੁਖੀ ਹਨ। ਸੈਟਲਾਈਟ ਅਸੈਂਬਲਿੰਗ ਦੇ ਯੰਤਰਾਂ ਦੀ ਕੁਆਲਟੀ ਕੰਟਰੋਲ ਕਰਨ ਦੀ ਜ਼ਿੰਮੇਵਾਰੀ ਨਿਭਾਉਂਦਿਆ ਇਸ ਮਿਸ਼ਨ ਦੀ ਸਫਲਤਾ ਵਿਚ ਹਿੱਸਾ ਪਾਇਆ। ਸਫਲਤਾ ਮਗਰੋ ਆਪ ਨੇ ਪੰਜਾਬੀ ਨੌਜਵਾਨਾਂ ਨੂੰ ਵੱਡੇ ਅਫਸਰ ਬਨਣ ਤੇ ਸਾਈਂਸ ਵਾਲੇ ਪਾਸੇ ਆਉਣ ਦਾ ਸੁਨੇਹਾ ਦਿਤਾ।


ਐਸ. ਉੱਨੀਕ੍ਰਿਸ਼ਣਨ

**ਐਸ. ਉੱਨੀਕ੍ਰਿਸ਼ਣਨ** ਵਿਕਰਮ ਸਾਰਾਭਾਈ ਸਪੇਸ਼ ਸੈਂਟਰ ਦੇ ਡਾਇਰੈਟਰ ਹਨ ਅਤੇ ਨਾਇਰ ਮਾਨਵ ਅੰਤਰਿਕਸ਼ ਉੜਾਨ ਪਰਣਾਲੀਆਂ ਦੇ ਵਿਸ਼ੇਸ਼ਗ ਹਨ।

– ਜਗਤਾਰਜੀਤ ਸਿੰਘ

# 1947: ਪੰਜਾਬ ਵੰਡ ਨੂੰ ਕੈਨਵਸ ’ਤੇ ਉਤਾਰਦਿਆਂ



ਅਰਪਨਾ ਕੌਰ ਦਾ ਬਣਾਇਆ ਚਿੱਤਰ ‘1947’ ਵਿਲੱਖਣ ਹੋਣ ਦੇ ਨਾਲ ਨਾਲ ਮਹੱਤਵਪੂਰਨ ਵੀ ਹੈ। ਚਿੱਤਰ ਦਾ ਸਿਰਲੇਖ ਨਿਸ਼ਚਿਤ ਕਰ ਦਿੰਦਾ ਹੈ ਕਿ ਇਸ ਦਾ ਸਬੰਧ ਪੰਜਾਬ ਦੀ ਵੰਡ ਨਾਲ ਹੈ।

ਭੂਗੋਲਿਕ ਵੰਡਾਂ ਕਦੇ ਆਰਜ਼ੀ ਹੁੰਦੀਆਂ ਹਨ ਅਤੇ ਕਦੇ ਸਦੀਵੀ। ਵਿਸ਼ਵ ਇਤਿਹਾਸ ਇਸ ਦਾ ਗਵਾਹ ਹੈ। ਪੰਜਾਬ ਦੀ ਵੰਡ ‘ਸਦੀਵੀ ਵਰਗ’ ਵਿਚ ਆਉਂਦੀ ਹੈ। ਚੜ੍ਹਦੇ ਪਾਸੇ ਵੱਲ ਦੇ ਪੰਜਾਬ ਅਤੇ ਲਹਿੰਦੇ ਪਾਸੇ ਵੱਲ ਦੇ ਪੰਜਾਬ ਵਿਚਾਲੇ ਕਈ ਭਾਵਨਾਤਮਕ ਇਕਾਈਆਂ ਸਾਂਝੀਆਂ ਹੋਣ ਦੇ ਬਾਵਜੂਦ ਬਹੁਤ ਕੁਝ ਵਖਰੇਵੇਂ ਵਾਲਾ ਵੀ ਹੈ।

ਚਿੱਤਰ ਵਿਚ ਇਕੋ ਕਿਰਦਾਰ ਹੈ ਅਤੇ ਉਹ ਵੀ ਬਿਰਧ ਸਿੱਖ। ਜੋ ਇਸ ਕਿਰਦਾਰ ਰਾਹੀਂ ਦਿਖਾਇਆ/ਕੀਤਾ ਜਾ ਰਿਹਾ ਹੈ, ਵਿਲੱਖਣ ਹੈ। ਨਿਰੋਲ ਤਸਵੀਰ ਦਰਸ਼ਕ ਨੂੰ ਦੂਰ ਤਕ ਲੈ ਜਾਣ ਤੋਂ ਅਸਮਰੱਥ ਹੈ ਕਿਉਂਕਿ ਇਹ ਬਣੀ ਹੀ ਇਸ ਤਰ੍ਹਾਂ ਹੈ। ਇਸ ਰਚਨਾ ਦੇ ਪਿਛੋਕੜ ਵਿਚ ਇਕ ਕਹਾਣੀ ਹੈ। ਕਹਾਣੀ ਦੀ ਜਾਣਕਾਰੀ ਦਰਸ਼ਕ ਨੂੰ ਚਿੱਤਰ ਦੇ ਕਰੀਬ ਲੈ ਆਉਂਦੀ ਹੈ।

1947 ਸਿਰਲੇਖ ਵਾਲਾ ਚਿੱਤਰ 1997 ਵਿਚ ਬਣਾਇਆ ਗਿਆ ਜਦ ਦੇਸ਼ ਸੁਤੰਤਰਤਾ ਦੀ ਪੰਜਾਹਵੀਂ ਵਰ੍ਹੇਗੰਢ ਮਨਾ ਰਿਹਾ ਸੀ। ਇਸ ਪੇਂਟਿੰਗ ਦਾ ਆਕਾਰ ਸੱਠ ਸੈਂਟੀਮੀਟਰ ਗੁਣਾ ਛਿਆਹਟ ਸੈਂਟੀਮੀਟਰ ਹੈ।



**ਅਰਪਨਾ ਕੌਰ ਦੀ ਕ੍ਰਿਤ 1947**

ਘਟਨਾ ਅਨੁਸਾਰ (ਅਰਪਨਾ ਕੌਰ ਦੀ ਮਾਂ) ਅਜੀਤ ਕੌਰ (ਉਸ ਵੇਲੇ ਬਾਲੜੀ ਉਮਰ) ਦੇ ਮਾਪੇ ਗੜਬੜ ਸਮੇਂ ਸਰਹੱਦ ਪਾਰ ਕਰ ਭਾਰਤ ਆ ਗਏ ਹਨ। ਇਨ੍ਹਾਂ ਨਾਲ ਅਜੀਤ ਕੌਰ ਦਾ ਭਰਾ ਵੀ ਸੀ। ਪਰਿਵਾਰ ਦੇ ਬਜ਼ੁਰਗ ਜ਼ਿੱਦ ਕਰ ਕੇ ਲਾਹੌਰ ਹੀ ਟਿਕੇ ਰਹੇ। ਉਨ੍ਹਾਂ ਨੂੰ ਵਿਸ਼ਵਾਸ ਸੀ ਕਿ ‘ਇਹ ਕੱਟ-ਵੱਢ ਅਤੇ ਅੱਗ ਦਾ ਰਕਸ (ਨਾਚ) ਕੁਝ ਦਿਨਾਂ ਲਈ ਹੈ, ਜਦ ਠੰਢ-ਠੰਢਾਰਾ ਵਰਤ ਜਾਵੇਗਾ ਤਾਂ ਤੁਸੀਂ ਵੀ ਵਾਪਸ ਆ ਜਾਇਓ।’

ਦਿਨਾਂ ਬਾਅਦ ਦਿਨ ਲੰਘਣ ਲੱਗੇ। ਧਰਤੀ ਅੰਦਰ ਰਿਸਣ ਵਾਲੇ ਲਹੂ ਦੀ ਮਿਕਦਾਰ ਵਧਦੀ ਗਈ। ਏਧਰ ਆ ਗਿਆਂ ਦਾ ਆਪਣੇ ਬਜ਼ੁਰਗਾਂ ਪ੍ਰਤੀ ਫ਼ਿਕਰ ਉਸੇ ਅਨੁਪਾਤ ਨਾਲ ਵਧਣ ਲੱਗਾ। ਚੰਗਾ-ਬੁਰਾ ਵਿਚਾਰਨ ਬਾਅਦ ਅਜੀਤ ਕੌਰ ਦੇ ਪਿਤਾ ਸ਼ਿਮਲਿਓਂ ਲਾਹੌਰ ਵੱਲ ਤੁਰ ਪਏ। ਲਾਹੌਰ ਪਹੁੰਚਣ ਉਪਰੰਤ ਸਭ ਕੁਝ ਬਦਲਿਆ-ਬਦਲਿਆ ਲੱਗ ਰਿਹਾ ਸੀ। ਬਜ਼ੁਰਗ ਇਕ ਰੀਫਿਊਜੀ ਕੈਂਪ ਵਿਚ ਮਿਲ ਗਏ, ਪਰ ਬਹੁਤ ਬੁਰੀ ਹਾਲਤ ਵਿਚ।

ਇਸ ਤੋਂ ਬਾਅਦ ਮਨ ਅੰਦਰ ਵਿਚਾਰ ਬਣਿਆ ਕਿ ਕਿਉਂ ਨਾ ਆਪਣੇ ਛੱਡੇ ਘਰ ਦਾ ਇਕ ਵਾਰੀ ਦੀਦਾਰ ਕਰ ਲਿਆ ਜਾਵੇ। ਮਦਦ ਵਾਸਤੇ ਆਪਣੇ ਦੋਸਤ ਡਾਕਟਰ ਮੁਹੰਮਦ ਯੂਨਸ ਨੂੰ ਫੋਨ ਕਰ ਆਪਣੀ ਇੱਛਾ ਪ੍ਰਗਟਾਈ ਗਈ। ਜੁਆਬ ਵਿਚ ਪਤਾ ਲੱਗਿਆ, ‘‘ਉਹ ਥਾਂ ਹੁਣ ਧਾੜਵੀਆਂ ਦੇ ਕਬਜ਼ੇ ਹੇਠ ਹੈ। ਇਸ ਕਾਰਨ ਉੱਥੇ ਜਾਣਾ ਅਤੇ ਘਰ ਨੂੰ ਦੇਖਣਾ ਅਸੰਭਵ ਹੈ। ਹਾਂ, ਜੇ ਕੋਈ ਕੀਮਤੀ ਵਸਤੂ ਲੁਕਾ ਕੇ ਰੱਖੀ ਹੈ, ਉਹ ਲਿਆ ਕੇ ਦਿੱਤੀ ਜਾ ਸਕਦੀ ਹੈ।’’ ਅਜੀਤ ਕੌਰ ਦੇ ਪਿਤਾ ਨੇ ਆਪਣੇ ਦੋਸਤ ਨੂੰ ਕਿਹਾ, ‘‘ਮੈਨੂੰ ਹੋਰ ਕਿਸੇ ਵਸਤੂ ਦੀ ਕੋਈ ਲੋੜ ਨਹੀਂ। ਸਾਡੀ ਸਭ ਤੋਂ ਕੀਮਤੀ ਸ਼ੈਅ ਉਸ ਘਰ ਵਿਚ ਹੈ। ਤੂੰ ਉਹ ਲਿਆ ਦੇ। ਤੇਰੀ ਮਿਹਰਬਾਨੀ ਹੋਵੇਗੀ। ਉਹ ਹੈ ਸਾਡਾ ਪਵਿੱਤਰ ਗ੍ਰੰਥ ‘ਗੁਰੂ ਗ੍ਰੰਥ ਸਾਹਿਬ’।’’

ਕੁਝ ਸਮੇਂ ਬਾਅਦ ਡਾ. ਮੁਹੰਮਦ ਯੂਨਸ ‘ਗੁਰੂ ਗ੍ਰੰਥ ਸਾਹਿਬ’ ਲੈ ਕੇ ਹਾਜ਼ਰ ਹੋ ਗਿਆ। ਉਹ ਹਰੇ ਕੱਪੜੇ ਵਿਚ ਲਿਪਟਿਆ ਸੀ। ਉਸ ਦੱਸਿਆ ਕਿ ਇਹ ਉਹ ਕੱਪੜਾ ਹੈ ਜਿਸ ਨਾਲ ਉਹ ਕੁਰਾਨ ਵਲ੍ਹੇਟ ਕੇ ਰੱਖਦਾ ਆ ਰਿਹਾ ਹੈ।

ਡਾ. ਮੁਹੰਮਦ ਯੂਨਸ ਤੋਂ ਗੁਰੂ ਗ੍ਰੰਥ ਸਾਹਿਬ ਲੈ ਆਪਣੇ ਸਿਰ ਉਪਰ ਰੱਖ ਇਕ ਵਾਰ ਮੁੜ ਸਰਹੱਦ ਪਾਰ ਕੀਤੀ।

ਅਰਪਨਾ ਕੌਰ ਦੀ ਪੇਂਟਿੰਗ ਉਸੇ ਘਟਨਾ ਨੂੰ ਦ੍ਰਿਸ਼ ਵਿਚ ਰੂਪਾਂਤਰਿਤ ਕਰ ਰਹੀ ਹੈ। ਬਿਰਧ ਵਿਅਕਤੀ ਚਿੱਤਰਕਾਰ ਦਾ ਨਾਨਾ ਹੈ ਜਿਸ ਦੇ ਸਿਰ ਉਪਰ ਹਰੇ ਕੱਪੜੇ ਵਿਚ ਲਿਪਟਿਆ ਹੋਇਆ ‘ਗੁਰੂ ਗ੍ਰੰਥ ਸਾਹਿਬ’ ਹੈ। ਉਹ ਬੀੜ ਹਾਲੇ ਵੀ ਪਰਿਵਾਰ ਕੋਲ ਹੈ ਅਤੇ ਉਹਦਾ ਪ੍ਰਕਾਸ਼ ਕੀਤਾ ਜਾਂਦਾ ਹੈ।

ਸਾਰੇ ਕੈਨਵਸ ਦੀ ਪਿੱਠਭੂਮੀ ਇਕੋ ਰੰਗ ਭਾਵ ਲਾਲ ਰੰਗ ਨਾਲ ਪੋਤੀ ਹੋਈ ਹੈ। ਇਹ ਇਕਸਾਰ ਹੈ। ਓਦਾਂ ਵੀ ਇੱਥੇ ਰੰਗਾਂ ਦੀ ਗਿਣਤੀ ਘੱਟ ਹੈ। ਤਿੰਨ-ਚਾਰ ਰੰਗਾਂ ਤੋਂ ਵੱਧ ਦੀ ਵਰਤੋਂ ਨਹੀਂ ਕੀਤੀ ਹੋਈ ਤਾਂ ਵੀ ਇਸ ਕਿਰਤ ਵਿਚ ਬਹੁਤ ਕੁਝ ਦਰਜ ਹੈ।

ਸੰਨ ਸੰਤਾਲੀ ਕਿਸੇ ਲਈ ਸੁਤੰਤਰਤਾ ਦਾ ਦਿਨ ਹੈ ਤੇ ਕਿਸੇ ਲਈ ਉਜਾੜੇ ਦਾ। ਪੰਜਾਬ ਨੇ ਇਸ ਤੋਂ ਵੱਧ ਹੌਲਨਾਕ ਸਮਾਂ ਪਹਿਲਾਂ ਕਦੇ ਨਹੀਂ ਵੇਖਿਆ ਸੀ। ਅਨੇਕਾਂ ਹਮਲਾਵਰ ਆਏ। ਕਈ ਵਾਰ ਕਤਲੇਆਮ ਹੋਏ।

ਅਜਿਹੇ ਵੇਲੇ ਇਹ ਤਾਂ ਪੱਕਾ ਸੀ ਕਿ ਦੁਸ਼ਮਣ ਕੌਣ ਸੀ। ਪਰ ਸੰਤਾਲੀ ਵੇਲੇ ਆਲੇ-ਦੁਆਲਿਓਂ ਹੀ ਉੱਠ ਖੜ੍ਹੇ ਹੋਏ। ਇਸ ਵੱਢ-ਟੁੱਕ ਲਈ ਬਾਹਰੀ ਅਤੇ ਅੰਦਰਲੀ ਹਾਕਮ ਜਮਾਤ ਨੂੰ ਜ਼ਿੰਮੇਵਾਰ ਠਹਿਰਾਇਆ ਜਾ ਸਕਦਾ ਹੈ। ਕੈਨਵਸ ਅਜਿਹੀ ਕੋਈ ਗੱਲ ਨਹੀਂ ਕਰ ਰਿਹਾ। ਹਾਂ, ਉਹ ਦੱਸ ਰਿਹਾ ਹੈ ਕਿ ਜਿਸ ਸਮੇਂ ਦੀ ਗੱਲ ਕੀਤੀ ਜਾ ਰਹੀ ਹੈ, ਉਸ ਵੇਲੇ ਸਾਰੀ ਧਰਤ ਲਾਲੋ-ਲਾਲ ਸੀ। ਇੱਥੇ ਅਤਿਕਥਨੀ ਨਹੀਂ। ਦਿਖਾਈ ਦੇ ਰਿਹਾ ਸਿੱਖ ਪਾਤਰ ਉਸੇ ਧਰਤੀ ਉਪਰ ਪੈਰ ਟਿਕਾਅ ਅੱਗੇ ਵਧ ਰਿਹਾ ਹੈ।

ਲਾਲ ਧਰਾਤਲ ਉਪਰ ਇਕ ਪਾਸੇ ਤੋਂ ਦੂਸਰੇ ਪਾਸੇ ਤੱਕ ਕਾਲੇ ਰੰਗ ਨਾਲ ਕਿਸੇ ਜਾਨਵਰ ਦੇ ਛੋਟੇ-ਛੋਟੇ ਲਕੀਰੀ ਆਕਾਰ ਬਣੇ ਹੋਏ ਹਨ। ਆਕਾਰਾਂ ਵਿਚ ਭਿੰਨਤਾ ਨਹੀਂ। ਲਾਲ ਧਰਤ ਉਪਰ ਘੁੰਮਦਾ ਇਹ ਝੁੰਡ ਸਮੇਂ ਦੇ ਆਦਮੀ ਦੀ ਦਰਿੰਦਗੀ ਨੂੰ ਦਰਸਾ ਰਿਹਾ ਹੈ। ਝੁੰਡ ਨੁਮਾਇਆ ਨਹੀਂ, ਪਰ ਗੈਰਹਾਜ਼ਰ ਵੀ ਨਹੀਂ। ਇਨ੍ਹਾਂ ਦੀ ਪ੍ਰਮੁੱਖਤਾ ਪੇਂਟਰ ਵੱਲੋਂ ਰਚੇ ਗਏ ਪਾਤਰ ਦੇ ਗੁਣਾਂ ਨੂੰ ਦਬਾਅ ਸਕਦੀ ਸੀ। ਜਾਨਵਰ ਸਮੂਹ ਵਿਚ ਘਿਰੇ ਹੋਣ ਦੇ ਬਾਵਜੂਦ ਉਹ ਆਪਣੇ ਰਾਹ ਉਪਰ ਤੁਰਿਆ ਜਾ ਰਿਹਾ, ਬਿਨਾਂ ਡਰੇ, ਬਿਨਾਂ ਜਾਨਵਰ ਨੂੰ ਛਿਛਕੇਰਿਆਂ। ਖੂਨੀ ਮਾਹੌਲ ਵਿਚਾਲੇ ਅਡੋਲ ਤੁਰਦੇ ਰਹਿਣਾ ਅਲੋਕਾਰੀ ਕਾਰਜ ਹੈ। ਇਕ ਕਿਰਿਆ ਅਨੇਕਾਂ ਕਿਰਿਆਵਾਂ ਲਈ ਮਿਸਾਲ ਬਣ ਜਾਂਦੀ ਹੈ।

ਚਿੱਤਰ ਵਿਚ ਦਾਖ਼ਲ ਹੋਇਆ ਬਜ਼ੁਰਗ ਉਮਰ ਦੇ ਭਾਰ ਨਾਲ ਕੁੱਬਾ ਹੋ ਚੁੱਕਾ ਹੈ। ਏਨੀ ਉਮਰ ਅਤੇ ਇਸ ਅੰਦਾਜ਼ ਵਿਚ ਪੇਸ਼ ਕਰਨ ਪਿੱਛੇ ਚਿੱਤਰਕਾਰ ਦੀ ਕਲਪਨਾ ਵੀ ਹੋ ਸਕਦੀ ਹੈ। ਹਰੇ ਕੱਪੜੇ ਨਾਲ ਕੱਜੀ 'ਬੀੜ' ਬਜ਼ੁਰਗ ਸਿਰ ਰੱਖੀ ਪੀੜ੍ਹੀ ਉਪਰ ਸੁਸ਼ੋਭਿਤ ਹੈ। ਉਸ ਨੂੰ ਸੱਜੇ ਹੱਥ ਦਾ ਸਹਾਰਾ ਮਿਲਿਆ ਹੋਇਆ ਹੈ। ਦੂਜੇ ਪਾਸੇ ਮੋਢੇ ਲੱਗੀ ਵੱਡੀ ਸਫ਼ੈਦ ਪੰਡ ਨੂੰ ਖੱਬੇ ਹੱਥ ਨੇ ਘੁੱਟ ਕੇ ਨੱਪਿਆ ਹੋਇਆ ਹੈ। ਅਸਲ ਵਿਚ ਇਹ ਸ਼ਖ਼ਸ ਦੋ ਬੇਸ਼ਕੀਮਤੀ ਵਸਤਾਂ ਸਾਂਭੀ ਚਲਿਆ ਜਾ ਰਿਹਾ ਹੈ। ਇਕ ਦਾ ਸਬੰਧ ਨਿੱਜ ਨਾਲ ਹੁੰਦਾ ਹੋਇਆ ਵੀ ਵਰਗ ਚੇਤਨਾ ਨਾਲ ਹੈ ਜਦੋਂਕਿ ਦੂਜੀ ਦਾ ਨਿਰੋਲ ਨਿੱਜ ਨਾਲ ਹੈ।

ਅਰਪਨਾ ਕੌਰ ਅਜਿਹੀ ਪਹਿਲੀ ਚਿੱਤਰਕਾਰ ਹੈ ਜਿਸ ਨੇ 1947 ਦੀ ਵੰਡ ਤੋਂ ਇਲਾਵਾ 1984ਵਿਚ ਵਾਪਰੇ ਸਿੱਖ ਕਤਲੇਆਮ ਦੀਆਂ ਘਟਨਾਵਾਂ ਪ੍ਰਤੀ ਆਪਣਾ ਪ੍ਰਤੀਕਰਮ ਕੈਨਵਸ ਉਪਰ ਚਿੱਤਰ ਪੇਂਟ ਕਰ ਕੇ ਪ੍ਰਗਟ ਕੀਤਾ। ਉਸ ਦਾ ਜਨਮ 1947 ਤੋਂ ਬਾਅਦ ਦਾ ਹੈ। ਇਉਂ ਉਹ 1947 ਦੀ ਤ੍ਰਾਸਦੀ ਦੀ ਚਸ਼ਮਦੀਦ ਨਹੀਂ ਸੀ। ਉਸ ਤੱਕ ਪਹੁੰਚਣ ਵਾਲੀ ਸਾਰੀ ਜਾਣਕਾਰੀ ਦਾ ਸਰੋਤ ਉਸ ਦੀ ਮਾਂ ਜਾਂ ਲਾਗਲੇ ਸਬੰਧੀ ਰਹੇ ਹੋਣਗੇ। ਪੁਸਤਕਾਂ ਰਾਹੀਂ ਵੀ ਕਾਫ਼ੀ ਕੁਝ ਪਤਾ ਲੱਗਿਆ ਹੋਵੇਗਾ।

1984 ਵੇਲੇ ਜੋ ਕੁਝ ਦਿੱਲੀ 'ਚ ਵਾਪਰਿਆ ਉਸ ਦੀ ਉਹ ਚਸ਼ਮਦੀਦ ਸੀ। ਆਮ ਤੌਰ 'ਤੇ ਸੰਨ ਸੰਤਾਲੀ ਨਾਲ ਸਬੰਧਤ ਮਿਲਣ ਵਾਲੇ ਕੰਮ ਦੇ ਕਰਤੇ ਸਰਹੱਦ ਪਾਰ ਦੇ ਹਨ। ਇਕ ਹੋਰ ਖਾਸੀਅਤ ਇਹ ਰਹੀ ਕਿ ਸਾਰੇ ਦੇ ਸਾਰੇ ਪੇਂਟਰ/ਬੁੱਤਤਰਾਸ਼ ਪੁਰਖ ਹਨ। ਇਨ੍ਹਾਂ ਵਿਚੋਂ ਇਸਤਰੀ ਕੋਈ ਨਹੀਂ। ਜੋ ਕੰਮ ਉਸ ਸਮੇਂ ਦੇ ਲਾਗ-ਚਾਗੇ ਹੋ ਗਿਆ, ਬਸ ਹੋ ਗਿਆ। ਮੁੜ ਕੇ ਕਿਸੇ ਨੇ ਦੇਖਿਆ ਨਹੀਂ, ਫੇਰ। ਇਸ ਸੰਦਰਭ ਵਿਚ ਅਰਪਨਾ ਕੌਰ ਥੋੜ੍ਹਾ ਹਟਵੀਂ ਹੈ। ਉਹ ਆਪਣੇ ਜਨਮ ਤੋਂ ਪਹਿਲਾਂ ਦੇ ਸਮੇਂ ਵਿਚ ਝਾਕਣ ਦੀ ਹਿੰਮਤ ਕਰਦੀ ਹੈ।

ਪੇਂਟਿੰਗ 1947 ਚਿੱਤਰਕਾਰ ਅਤੇ ਦਰਸ਼ਕ ਨੂੰ ਵਿਛੜ ਚੁੱਕੀ ਭੋਇੰ, ਵਿਅਕਤੀਆਂ ਅਤੇ ਸਮਾਜ ਦੀ ਸਮੂਹਿਕ ਆਸਥਾ ਨਾਲ ਜੋੜਦੀ ਹੈ। ਪੂਰਾ ਬਿਆਨ ਉਪਭਾਵੁਕਤਾ ਤੋਂ ਮੁਕਤ ਹੈ। ਨਾ ਕੁਝ ਜਮ੍ਹਾਂ ਹੋਇਆ ਹੈ ਤੇ ਨਾ ਹੀ ਘਟਾਇਆ। ਜਿੰਨਾ ਕੁ ਹੋਇਆ ਓਨਾ ਕੁ ਚਿੱਤਰ ਦਾ ਅੰਗ ਬਣਾ ਦਿੱਤਾ। ਹਾਂ, ਇਕ ਵੇਰਵਾ ਵਾਧੂ ਲੱਗ ਸਕਦਾ ਹੈ, ਪਰ ਅਰਥਪੂਰਨ ਹੋਣ ਸਦਕਾ ਲਾਜ਼ਮੀ ਹੈ।

ਬਜ਼ੁਰਗ ਸਤਿਕਾਰਤ 'ਬੀੜ' ਦੇ ਨਾਲ ਇਕ ਪੰਡ ਵੀ ਚੁੱਕੀ ਤੁਰ ਰਿਹਾ ਹੈ। ਇਹ ਇੱਥੇ ਪ੍ਰਤੀਕ ਰੂਪ ਵਿਚ ਹੈ। ਇਹਦੇ ਅੰਦਰ ਬੀਤੇ ਦੀਆਂ ਯਾਦਾਂ ਅਤੇ ਭਵਿੱਖ ਦੇ ਸੁਪਨੇ ਹਨ। ਕਿਸੇ ਵੇਲੇ ਲੱਗਦਾ ਹੈ ਬੀਤਿਆ ਅਤੇ ਭਵਿੱਖ ਅਪਹੁੰਚ ਹੈ, ਤੁਰਿਆ ਜਾਣਾ ਵਰਤਮਾਨ ਹੈ। ਇਹ ਵਰਤਮਾਨ ਹੀ ਹੁੰਦਾ ਹੈ ਜਿਹੜਾ ਭੂਤ ਅਤੇ ਭਵਿੱਖ ਨੂੰ ਚੁੱਕੀ ਫਿਰਦਾ ਹੈ।

ਵੰਡ ਤੋਂ ਪਹਿਲਾਂ ਕਿਸੇ ਦੇ ਖ਼ਿਆਲ/ਸੁਫ਼ਨੇ ਵਿਚ ਵੀ ਨਹੀਂ ਆਇਆ ਹੋਵੇਗਾ ਕਿ ਆਪਣੇ ਘਰਾਂ ਦਾ ਤਿਆਗ ਕਰ ਰੀਫਿਊਜੀ ਬਣਨਾ ਪਵੇਗਾ। ਹੋਣ ਵਾਲੀ ਅਦਲਾ-ਬਦਲੀ ਦੌਰਾਨ ਦੌਲਤ, ਸਾਮਾਨ, ਘਰ ਹੀ ਨਹੀਂ ਛੁੱਟਣੇ ਸਗੋਂ ਆਪਣਿਆਂ ਨੂੰ ਅੱਖਾਂ ਸਾਹਮਣੇ ਮਰਦਿਆਂ ਦੇਖਣਾ ਪਏਗਾ, ਉਸ ਨੂੰ ਨਾਲ ਲਿਜਾਣਾ ਤਾਂ ਦੂਰ ਦੀ ਗੱਲ ਸੀ, ਉਸ ਵੇਲੇ ਦੇਖਣ ਦਾ ਮੌਕਾ ਵੀ ਨਹੀਂ ਮਿਲੇਗਾ। ਇਹੋ ਜਿਹੇ ਯਥਾਰਥ ਸਮੇਂ ਸੁਪਨਿਆਂ ਨੂੰ ਸਾਂਭ ਕੇ ਤੁਰਨਾ ਅਲੋਕਾਰੀ ਗੱਲ ਹੈ। ਪੰਡ ਵਿਚ ਬੀਤੇ ਦੀਆਂ ਯਾਦਾਂ ਹਨ। ਹਰ ਤਰ੍ਹਾਂ ਦੀ ਮੁਫ਼ਲਿਸੀ ਵਿਚ ਯਾਦਾਂ ਦਾ ਲੈਣ-ਦੇਣ ਬੇਪਰਵਾਹੀ ਨਾਲ ਕੀਤਾ ਜਾ ਸਕਦਾ ਹੈ। ਯਾਦਾਂ ਆਸਰੇ ਜੀਵਨ ਨਹੀਂ ਤੁਰਦਾ, ਪਰ ਫੇਰ ਵੀ ਇਹ ਵਿਅਕਤੀ ਦੁਆਲੇ ਤਲਿਸਮੀ ਸੰਸਾਰ ਬੁਣ ਦਿੰਦੀਆਂ ਹਨ।

ਬਜ਼ੁਰਗ ਨੇ ਕੀ ਪਾਇਆ ਹੋਇਆ ਹੈ, ਵਧੇਰੇ ਸਪਸ਼ਟ ਨਹੀਂ। ਉਸ ਦੇ ਸਿਰ 'ਤੇ ਸਫ਼ੈਦ ਪੱਗ ਹੈ ਅਤੇ ਤਨ ਉਪਰ ਲੰਮਾ ਕੁੜਤਾ। ਕੁੜਤਾ ਵੱਖਰੇ ਰੰਗ ਦਾ ਨਹੀਂ ਸਗੋਂ ਉਸ ਦੀ ਬਾਹਰੀ ਹੱਦ ਨੂੰ ਨਿਸ਼ਚਿਤ ਕਰਨ ਲਈ ਸਫ਼ੈਦ ਰੰਗਤ ਦੀਆਂ ਛੋਹਾਂ ਹਨ। ਇਹੋ ਢੰਗ ਸਰੀਰਕ ਅੰਗਾਂ ਹਿੱਤ ਵਰਤਿਆ ਗਿਆ ਹੈ। ਇਹ ਪੇਂਟਰ ਦੇ ਕੰਮ ਕਰਨ ਦੀ ਵਿਧੀ ਹੈ।

ਚਿੱਤਰ ਨੂੰ ਮਰਯਾਦਾ ਅਨੁਸਾਰ ਉਲੀਕਿਆ ਗਿਆ ਹੈ ਜਿਸ ਦਾ ਸਬੰਧ ਸਿੱਖ ਭਾਈਚਾਰੇ ਨਾਲ ਹੈ। ਗੁਰੂ ਗ੍ਰੰਥ ਸਾਹਿਬ ਨੂੰ ਸਭ ਤੋਂ ਉਪਰ ਰੱਖਿਆ ਜਾਂਦਾ ਹੈ। ਜਿਸ ਸਿਰ ਇਹ ਪਾਵਨ ਬੀੜ ਹੁੰਦੀ ਹੈ ਸਤਿਕਾਰ ਵਜੋਂ ਉਹ ਸ਼ਖ਼ਸ ਪੈਰੋਂ ਨੰਗਾ ਹੁੰਦਾ ਹੈ। ਇਹ ਵਿਅਕਤੀ ਪੂਰੀ ਇਕਾਗਰਤਾ ਨਾਲ ਆਪਣੇ ਰਾਹ ਤੁਰ ਰਿਹਾ ਹੈ। ਆਲੇ-ਦੁਆਲੇ ਦਾ ਮਾਹੌਲ ਸਾਜ਼ਗਾਰ ਨਾ ਹੋਣ ਦੇ ਬਾਵਜੂਦ।

ਇਹ ਦ੍ਰਿਸ਼ ਸਾਡਾ ਧਿਆਨ ਕਿਰਪਾਲ ਸਿੰਘ ਦੇ ਚਿੱਤਰ ਵੱਲ ਲੈ ਜਾਂਦਾ ਹੈ ਜਿੱਥੇ ਖੁੱਲ੍ਹੇ ਅਸਮਾਨ ਹੇਠ ਗੁਰੂ ਗ੍ਰੰਥ ਸਾਹਿਬ ਦਾ ਉਚੇਰੀ ਥਾਂ ਉਪਰ ਪ੍ਰਕਾਸ਼ ਹੈ ਅਤੇ ਉਸ ਦੇ ਆਲੇ-ਦੁਆਲੇ ਸੰਗਤ ਹੈ। ਇਸ ਟੋਲੇ ਦੇ ਮੁਖੀ ਬਾਬਾ ਬੁੱਢਾ ਸਿੰਘ ਹਨ। ਮੱਸਾ ਰੰਗੜ ਦਾ ਸਿਰ ਲੈ ਕੇ ਸੁੱਖਾ ਸਿੰਘ ਅਤੇ ਮਹਿਤਾਬ ਸਿੰਘ ਜਦ ਸੰਗਤ ਨੂੰ ਦਿਖਾਈ ਦਿੰਦੇ ਹਨ ਤਾਂ ਉਹ ਇਕਾਗਰਚਿਤ ਬਣੀ ਰਹਿੰਦੀ ਹੈ।

ਆਪਣੀ ਇੱਛਾ 'ਬੀੜ' ਤਕ ਸੀਮਤ ਰੱਖਣ ਵਾਲਾ ਸਿੱਖ ਆਪਣੇ ਮਿੱਤਰ ਕੋਲੋਂ ਕਿਸੇ ਹੋਰ ਕੀਮਤੀ ਦੁਨਿਆਵੀ ਵਸਤ ਦੀ ਮੰਗ ਰੱਖ ਸਕਦਾ ਸੀ। ਮੁਫ਼ਲਿਸੀ ਦੌਰਾਨ ਖੁਦ ਨੂੰ 'ਗੁਰੂ' ਤਕ ਸੀਮਤ ਕਰ ਉਸ ਦੀ ਮੰਗ ਕਰਨਾ ਸਮਰਪਣ ਅਤੇ ਕੁਰਬਾਨੀ ਦੀ ਰਲੀ-ਮਿਲੀ ਤਸਵੀਰ ਹੈ। ਇਹ ਮੋਟਿਫ ਦ੍ਰਿੜ੍ਹ ਕਰਦਾ ਹੈ ਕਿ ਗੁਰੂ ਅਤੇ ਸਿੱਖ ਦਾ ਰਿਸ਼ਤਾ ਅਟੁੱਟ ਹੈ, ਥਾਂ ਜੰਗਲ ਬੀਆਬਾਨ ਹੋਵੇ ਜਾਂ ਸੰਸਾਰ ਜੰਗਾਂ ਦੀ ਰਣਭੂਮੀ।

ਤਰਕ ਦਿੱਤਾ ਜਾ ਸਕਦਾ ਹੈ ਕਿ ਉਹ ਦੁਨਿਆਵੀ ਵਸਤਾਂ ਦੀ ਵੱਡੀ ਪੰਡ ਚੁੱਕੀ ਜਾ ਰਿਹਾ ਹੈ। ਕਹਿ ਸਕਦੇ ਹਾਂ ਕਿ ਇਹ ਪੰਡ ਵਿਚਲੀਆਂ ਵਸਤਾਂ/ ਵਿਚਾਰ ਉਸ ਦੀ ਪਹੁੰਚ ਤੋਂ ਬਾਹਰੀ ਹਨ। ਅਪਹੁੰਚ ਦਾ ਕੇਹਾ ਮਾਣ?

ਪੇਂਟਿੰਗ ਦਾ ਸੰਯੋਜਨ ਸਾਧਾਰਨ ਹੈ। ਸਿੱਧੀ ਗੱਲ ਸਿੱਧੇ ਢੰਗ ਨਾਲ ਕਹਿ ਦਿੱਤੀ ਹੈ। ਚਿੱਤਰ ਵਿਆਖਿਆ ਲਈ ਮੂਲ ਘਟਨਾ ਦੀ ਜਾਣਕਾਰੀ ਜ਼ਰੂਰੀ ਹੈ। ਇਸ ਘਟਨਾ ਦੀ ਪ੍ਰੇਰਨਾ ਸਰੋਤ ਅਤੇ ਨਿਰਬਾਹ ਸਿੱਖ ਇਤਿਹਾਸ ਅੰਦਰ ਮੌਜੂਦ ਹੈ। ਇਸ ਮੁਜਬ ਰਚਨਾ ਜਿਸ ਨੂੰ ਗ੍ਰਹਿਣ ਕਰਦੀ ਉਸ ਨੂੰ ਅੱਗੇ ਵੀ ਤੋਰ ਰਹੀ ਹੈ।

**ਮੋਬਾ: 9899091186**

–ਅਮਰ ਭਾਰਤੀ



# ਪੰਜਾਬੀ ਸੂਬਾ ਤੇ ਅਸੀਂ ਪੰਜਾਬੀ

**(ਭਾਰਤ ਦੀ ਰਾਜਧਾਨੀ ਦਿੱਲੀ ਵਿਚ ਕਿਸੇ ਸਮੇਂ ਪੰਜਾਬੀ ਭਾਸ਼ਾ ਵਿਚ ਛੱਪਣ ਵਾਲਾ ਇਕੋ ਇਕ ਰੋਜ਼ਾਨਾ ਅਖਬਾਰ ਸੀ–'ਨਵਾਂ ਹਿੰਦੁਸਤਾਨ'। ਜਿਸਦੇ ਮੁਖ ਸੰਪਾਦਕੀ ਲੇਖਕ ਸਨ ਸਾਡੇ ਮਾਣਯੋਗ ਚਾਚਾ ਜੀ ਡਾ. ਅਮਰ ਭਾਰਤੀ। ਸਾਲ–1965–66 ਵਿਚ ਪੰਜਾਬ ਦੀ ਸਿਆਸਤ ਨੇ 'ਪੰਜਾਬੀ ਸੂਬਾ' ਦੇ ਸੰਦਰਭ ਵਿਚ ਜਿਹੜੇ ਪੈਂਤੜੇ ਦਿਖਾਏ ਉਨ੍ਹਾਂ ਪੈਂਤੜਿਆਂ ਨੂੰ ਡਾ. ਅਮਰ ਭਾਰਤੀ ਨੇ ਦੇਸ਼ ਦੀ ਅਖੰਡਤਾ, ਕੌਮੀ ਏਕਤਾ ਅਤੇ ਧਾਰਮਕ ਸਹਿਹੋਂਦ ਨੂੰ ਖਤਰਾ ਦਸਦਿਆਂ ਕਈ ਇਕ ਸੰਪਾਦਕੀ ਲੇਖ ਲੜੀ ਰੂਪ ਵਿਚ ਰੋਜ਼ਨਾ 'ਨਵਾਂ ਹਿੰਦੁਸਤਾਨ' ਵਿਚ ਪ੍ਰਕਾਸ਼ਤ ਕੀਤੇ ਸਨ। ਉਹਨਾ ਸੰਪਾਦਕੀ ਲੇਖਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਇਕ ਕਿਤਾਬਚੇ ਰੂਪ ਵਿਚ ਵੀ ਸੰਗ੍ਰਹਿ ਕੀਤਾ ਗਿਆ ਸੀ। ਇਹਨਾ ਦਿਨਾਂ ਵਿਚ ਚੰਡੀਗੜ੍ਹ ਨੂੰ ਮੁੱਦਾ ਬਣਾ ਕੇ ਕੁਝ ਉਹੋ ਜਿਹੀ ਸਿਆਸਤ ਪੰਜਾਬ ਅਤੇ ਹਰਿਆਣਾ ਵਿਚ ਭਖੀ ਹੋਈ ਹੈ। ਸੋ 'ਵਰਤਮਾਨ ਹਿੰਦੁਸਤਾਨ' ਦੇ ਪਾਠਕਾਂ ਵਾਸਤੇ ਉਸ ਸਮੇਂ ਪ੍ਰਕਾਸ਼ਤ ਹੋਏ ਸੰਪਾਦਕੀ ਲੇਖਾਂ ਨੂੰ ਮੁੜ ਲੜੀਵਾਰ ਪ੍ਰਕਾਸ਼ਤ ਕਰਨ ਜਾ ਰਹੇ ਹਾਂ। ਤਾਕਿ ਸਾਡੇ ਸਿਆਸੀ ਲੀਡਰ ਬੀਤੇ ਇਤਿਹਾਸ ਦਾ ਸ਼ੀਸ਼ਾ ਨਾਲੋ–ਨਾਲ ਦੇਖ ਸਕਣ ਅਤੇ 'ਵਰਤਮਾਨ ਹਿੰਦੁਸਤਾਨ' ਦੇ ਪਾਠਕ ਵੀ ਜਾਣੂ ਹੋ ਸਕਣ –ਸਰਬ ਸ਼ਕਤੀਮਾਨ)**

## ਮੈਮੋਰੈਂਡਮਾਂ ਦੀ ਰੋਸ਼ਨੀ ਵਿਚ ਪੰਜਾਬੀ ਸੂਬਾ

## (7 ਨਵੰਬਰ 1965)

.... ਪ੍ਰੋ. ਸੰਤ ਸਿੰਘ ਸੇਖੋ ਨੇ ਪੰਜਾਬੀ ਦਾਨਸ਼ਵਰਾਂ ਵਲੋਂ ਜੋ ਮੈਮੋਰੈਂਡਮ ਦਿਤਾ ਹੈ ਉਹ ਕਮਿਊਨਿਸਟ ਪਾਰਟੀ ਦੇ ਮੈਮੋਰੈਂਡਮ ਦੀ ਹੀ ਕਾਪੀ ਹੈ। ਰੀਪਬਲਿਕਨ ਪਾਰਟੀ ਇਸ ਮਸਲੇ ਉਤੇ ਆਪਸ ਵਿਚ ਵੰਡੀ ਹੋਈ ਹੈ ਤੇ ਪੰਜਾਬ ਵਿਚ ਉਸਦੀ ਕੋਈ ਆਵਾਜ਼ ਵੀ ਨਹੀਂ।

ਬਾਕੀ ਸਾਰੇ ਦੇ ਸਾਰੇ ਮੈਮੋਰੈਂਡਮ ਪੰਜਾਬੀ ਸੂਬੇ ਦੇ ਵਿਰੋਧ ਵਿਚ ਹਨ। ਪੰਜਾਬ ਕਾਂਗਰਸ ਵਲੋਂ ਜਿਹੜਾ ਮੈਮੋਰੈਂਡਮ ਦਿਤਾ ਗਿਆ ਹੈ ਉਹ ਹਿਮਾਚਲ ਪ੍ਰਦੇਸ਼ ਨੂੰ ਵੀ ਨਾਲ ਮਿਲਾ ਕੇ ਮੌਜੂਦਾ ਪੰਜਾਬ ਨੂੰ ਵਡਾ ਪੰਜਾਬ ਬਣਾਉਣ ਦੀ ਸਿਫਾਰਸ਼ ਕਰਦਾ ਹੈ। ਜਨਸੰਘ ਤੇ ਪੰਜਾਬ ਦੇ ਆਰੀਆ ਸਮਾਜਾਂ ਵਲੋਂ ਵੀ ਲਗਭਗ ਕਾਂਗਰਸ ਵਾਲੀਆਂ ਸਿਫ਼ਾਰਸ਼ਾਂ ਹੀ ਕੀਤੀਆਂ ਗਈਆਂ ਹਨ।

ਹਰਿਆਣਾ ਦੇ ਪੰਜਾਹ ਕਾਂਗਰਸੀ ਅਸੈਂਬਲੀ ਮੈਂਬਰਾਂ ਵਿਚੋਂ 36 ਮੈਂਬਰਾਂ ਨੇ ਅਲਗ ਅਲਗ ਦਸਤਖ਼ਤਾਂ ਨਾਲ ਅਪਣੇ ਅਸਤੀਫੇ ਸ੍ਰੀ ਕਾਮਰਾਜ ਨੂੰ ਘਲ ਦਿਤੈ ਹਨ। ਉਹਨਾਂ ਦਾ ਕਹਿਣਾਂ ਹੈ ਕਿ ਜੇ ਸਾਰੇ ਪੰਜਾਬ ਨੂੰ ਇਕ ਭਾਸ਼ੀ ਸੂਬਾ ਬਣਾਇਆ ਗਿਆ ਜਾਂ ਪੰਜਾਬੀ ਸੂਬੇ ਦੀ ਮੰਗ ਨੂੰ ਪੂਰਾ ਕਰਨ ਲਈ ਹਰਿਆਣੇ ਨੂੰ ਵਖਰਾ ਕੀਤਾ ਗਿਆ ਤਾਂ ਉਹ ਅਸੈਂਬਲੀ ਤੋਂ ਮੁਸਤਫੀ ਹੋ ਜਾਣਗੇ ਤੇ ਸੰਘਰਸ਼ ਕਰਨਗੇ।

ਕਾਂਗੜਾ ਤੇ ਜ਼ਿਲਾ ਹੁਸ਼ਿਆਰ ਪੁਰ ਦੇ ਤਿੰਨ ਸੌ ਪਰਮੁਖ ਵਿਅਕਤੀਆਂ ਨੇ ਇਕ ਮੇਮੋਰੈਂਡਮ ਦਿਤਾ ਹੈ ਜਿਸ ਵਿਚ ਪੰਜਾਬੀ ਸੂਬੇ ਦੀ ਮੰਗ ਨੂੰ ਰਦ ਕਰਨ ਲਈ ਆਖਿਆ ਗਿਆ ਹੈ। ਉਹਨਾਂ ਨੇ ਕਿਹਾ ਹੈ ਕਿ ਜੇ ਅਕਾਲੀਆਂ ਨੂੰ ਸਿਖਾਂ ਬਾਰੇ ਕੋਈ ਸ਼ਕਾਇਤ ਹੈ ਤਾਂ ਉਸ ਨੂੰ ਸਰਕਾਰ ਦੂਰ ਕਰ ਦੇਵੇ- ਪਰ ਪੰਜਾਬੀ ਸੂਬਾ ਬਣਨ ਨਾਲ ਪਹਾੜੀ ਲੋਕਾਂ ਦੇ ਹਿਤਾਂ ਨੂੰ ਨੁਕਸਾਨ ਪੁਜੇਗਾ। ਉਨ੍ਹਾਂ ਨੇ ਤੇ ਪੰਜਾਬ ਵਿਚ ਜੰਮੂ ਕਸ਼ਮੀਰ ਨੂੰ ਵੀ ਮਿਲਾਣ ਲਈ ਆਖਿਆ ਹੈ।

ਅਕਾਲੀਆਂ ਦਾ ਆਮ ਨਜ਼ਰੀਆਂ ਇਹ ਹੈ ਕਿ ਹਰਿਆਣੇ ਦੇ ਇਲਾਕੇ ਨੂੰ ਦਿੱਲੀ ਤੇ ਉਤਰ ਪ੍ਰਦੇਸ਼ ਦੇ ਕੁਝ ਇਲਾਕੇ ਵਿਚ ਮਿਲਾ ਕੇ ਹਰਿਆਣਾਂ ਪ੍ਰਾਤ ਬਣਾ ਦਿਤਾ ਜਾਵੇ। ਹਿਮਾਚਲ ਪ੍ਰਦੇਸ਼ ਤੇ ਪੰਜਾਬ ਦੇ ਪਹਾੜੀ ਇਲਾਕੇ ਇਕ ਕਰ ਕੇ ਪਹਾੜੀ ਰਾਜ ਬਣਾ ਦਿਤਾ ਜਾਵੇ ਤੇ ਹਰਿਆਣੇ ਵਿਚੋਂ ਸਿਖ ਬਹੁ ਗਿਣਤੀ ਵਾਲੇ ਇਲਾਕੇ ਪੰਜਾਬੀ ਸੂਬੇ ਲਈ ਕਢ ਲਏ ਜਾਣ ਤੇ ਇੰਜ ਸਿਖ ਬਹੁਗਿਣਤੀ ਵਾਲਾ ਪੰਜਾਬੀ ਸੂਬਾ ਬਣ ਜਾਵੇ। ਪਰ ਕਿਸੇ ਵੀ ਪਾਸੇ ਤੋਂ ਉਹਨਾਂ ਦੀ ਇਸ ਮੰਗ ਨੂੰ ਸ਼ਪਸਟ ਹਮਾਇਤ ਨਹੀਂ ਮਿਲੀ।

ਸਤ ਨਵੰਬਰ ਨੂੰ ਚੰਡੀਗੜ ਵਿਚ ਹੋਣ ਵਾਲੀ ਪੰਜਾਬੀ ਸੂਬਾ ਕਨਵੈਨਸ਼ਨ ਵਿਚ ਜੇ ਪੰਜਾਬੀ ਸੂਬੇ ਦੀਆਂ ਜਗਰਾਫੀਆਈ ਹਦਾਂ ਬਾਰੇ ਕਿਸੇ ਬੰਨਿਓਂ ਕੋਈ ਸਵਾਲ ਉਠਿਆ ਤਾਂ ਸੂਬਾ ਹਮਾਇਤੀ ਨਿਸਚਿਤ ਰੂਪ ਵਿਚ ਕਹੀ ਧੜਿਆਂ 'ਚ ਵੰਡੇ ਜਾਣਗੇ।

ਅਸਲ ਵਿਚ ਪੰਜਾਬੀ ਸੂਬਾ ਇਕ ਇਹੋ ਜਿਹਾ ਸਵਾਲ ਹੈ ਜਿਸਦੀ ਅਜ ਤਕ ਨਾ ਤੇ ਸਵਾਲ ਪਾਉਣ ਵਾਲਿਆਂ ਨੂੰ ਸਮਝ ਆਈ ਹੈ ਨਾ ਸਵਾਲ ਸਮਝਣ ਵਾਲਿਆਂ ਨੂੰ। ਭਾਸ਼ਾ ਵਿਗਿਆਨੀਆਂ ਦੀ ਮਦਦ ਨਾਲ ਇਹ ਮਸਲਾ ਬੜੀ ਆਸਾਨੀ ਨਾਲ ਹਲ ਹੋ ਸਕਦਾ ਹੈ।

ਅਜ ਦੀ ਹਾਲਤ ਇਹ ਹੈ ਕਿ ਨਾਮ ਪੰਜਾਬੀ ਭਾਸ਼ਾ ਦਾ ਲਿਆ ਜਾਂਦਾ ਹੈ ਪਰ ਪੰਜਾਬ ਦੇ ਭਾਸ਼ਾਈ ਇਤਿਹਾਸ ਦੇ ਨੇੜਿਓਂ ਦੀ ਲੰਘਣ ਤੋਂ ਵੀ ਪਰਹੇਜ਼ ਕੀਤਾ ਜਾ ਰਿਹਾ ਹੈ।

ਭਾਰਤ ਸਰਕਾਰ ਨੇ ਇਸ ਸਵਾਲ ਬਾਰੇ ਜਿਹੜਾ ਰੁਖ ਅਪਣਾਇਆ ਹੈ ਉਸਤੋਂ ਆਸ ਹੋ ਸਕਦੀ ਹੈ ਕਿ ਇਸ ਨੂੰ ਅੰਤ ਉਤੇ ਇਸ ਦੇ ਅਸਲੀ ਰੂਪ ਵਿਚ ਨਿਖੇੜ ਕੇ ਸਾਹਮਣੇ ਲੈਆਂਦਾ ਜਾ ਸਕੇਗਾ। ਸਰਕਾਰ ਨੇ ਜਿਹੜੀ ਪਾਰਲੀਮੈਂਟਰੀ ਕਮੇਟੀ ਤੇ ਵਜ਼ਾਰਤੀ ਸਬ ਕਮੇਟੀ ਬਣਾਈ ਹੈ ਉਹ ਇਸ ਸਵਾਲ ਦੇ ਹਰ ਪਹਿਲੂ ਬਾਰੇ ਹਰ ਤਰ੍ਹਾਂ ਦਾ ਮਸਾਲਾ ਇਕੱਠਾ ਕਰਕੇ ਕੇਂਦਰੀ ਵਜ਼ਾਰਤ ਦੇ ਸਾਹਮਣੇ ਰਖੇਗੀ। ਉਸ ਵਿਚੋਂ ਇਹ ਗਲ ਠੋਸ ਤਥਾਂ ਦੇ ਅਧਾਰ ਉਤੇ ਸਾਹਮਣੇ ਆ ਜਾਏਗੀ ਕਿ ਇਸ ਸਵਾਲ ਦੇ ਪਿਛੇ ਭਾਸ਼ਾ ਕਿੰਨੀ ਕੁ ਹੈ ਤੇ ਮਜ਼ਹਬ ਕਿੰਨਾਂ ਕੁ। ਉਸ ਤੋਂ ਬਾਅਦ ਸਰਕਾਰ ਨੂੰ ਇਸ ਬਾਰੇ ਭਾਸ਼ਾ ਵਿਗਿਆਨੀਆਂ ਦੀ ਮਦਦ ਨਾਲ ਕੋਈ ਵੀ ਨਿਰਣਾ ਕਰਨਾ ਸੌਖਾ ਹੋ ਜਾਵੇਗਾ।

ਜਿਹੜੇ ਲੋਕ ਜਾਂ ਪਾਰਟੀਆਂ ਪੰਜਾਬੀ ਸੂਬੇ ਦੇ ਹਕ ਵਿਚ ਜ਼ੋਰ ਸ਼ੋਰ ਨਾਲ ਪਰਚਾਰ ਕਰ ਰਹੇ ਹਨ ਉਹਨਾਂ ਨੂੰ ਇਸ ਬਾਰੇ ਆਪਣਾ ਸੋਚਣ ਦਾ

ਨਜ਼ਰੀਆ ਬਦਲਣਾ ਪਵੇਗਾ। ਮੌਜੂਦਾ ਸਰਕਾਰ ਬਾਰੇ ਵੀ ਸਪਸ਼ਟ ਧਾਰਨਾ ਬਣਾ ਲੈਣ ਦੀ ਲੋੜ ਹੈ ਤੇ ਇਹ ਸਮਝ ਲੈਣ ਦੀ ਕਿ ਮੌਜੂਦਾ ਸਰਕਾਰ ਕਿਸੇ ਵੀ ਫਿਰਕੂ ਮੰਗ ਨੂੰ ਪਰਵਾਨ ਕਰਨ ਲਈ ਕਿਸੇ ਵੀ ਹਾਲਤ ਵਿਚ ਤਿਆਰ ਨਹੀਂ ਹੋਵੇਗੀ।

ਪੰਜਾਬੀ ਸੂਬਾ ਹਮਾਇਤੀਆਂ ਨੂੰ ਆਪਣਾ ਕੇਸ ਨਿਰੋਲ ਭਾਸ਼ਾ ਦੇ ਆਧਾਰ ਉਤੇ ਦੇਸ਼ ਦੀ ਏਕਤਾ ਤੇ ਅਖੰਡਤਾ ਨੂੰ ਮੁਖ ਰਖਕੇ ਨਵੇਂ ਸਿਰੇ ਤਿਆਰ ਕਰਨਾ ਚਾਹੀਦਾ ਹੈ। ਜੋ ਕੁਝ ਅਜ ਪੇਸ਼ ਕੀਤਾ ਗਿਆ ਹੈ ਉਹ ਪੰਜਾਬੀ ਸੂਬੇ ਦੇ ਕੇਸ ਦੇ ਹਕ ਵਿਚ ਨਹੀਂ ਜਾਂਦਾ।

# ਪੰਜਾਬੀ ਸੂਬੇ ਬਾਰੇ ਨਵਾਂ ਫਾਰਮੂਲਾ

## (30 ਨਵੰਬਰ 1965)

ਪੰਜਾਬੀ ਸੂਬੇ ਬਾਰੇ ਸਰਕਾਰ ਤੇ ਹੋਰ ਸਬੰਧਤ ਧਿਰਾਂ ਨਾਲ ਇਕ ਨਵੇਂ ਫਾਰਮੂਲੇ ਉੱਤੇ ਵਿਚਾਰ ਵਟਾਂਦਰਾ ਚਲ ਰਿਹਾ ਦੱਸੀਦਾ ਹੈ। ਇਹ ਫਾਰਮੂਲਾ ਹਕੀਕਤਾਂ ਦੇ ਬਹੁਤ ਸਾਰਾ ਨੇੜੇ ਤੇ ਸੂਬੇ ਦੇ ਮਸਲੇ ਨੂੰ ਸੁਲਝਾਣ ਵਲ ਲਿਜਾਂਦਾ ਹੈ।

ਇਸ ਫਾਰਮੂਲੇ ਅਨੁਸਾਰ ਜੇ ਪੰਜਾਬੀ ਸੂਬਾ ਬਣੇ ਤਾਂ ਪੰਜਾਬ ਦੇ ਪਹਾੜੀ ਖਿੱਤੇ ਵਿਚੋਂ ਕਾਂਗੜੇ ਦਾ ਜ਼ਿਲਾ ਪੰਜਾਬੀ ਸੂਬੇ ਵਿਚ ਆਏਗਾ। ਪੰਜਾਬ ਦੇ ਰੋਹਤਕ ਤੇ ਗੁੜਗਾਵਾਂ ਜ਼ਿਲਿਆਂ ਤੋਂ ਬਿਨਾ ਮਹਿੰਦਰ ਗੜ੍ਹ ਦਾ ਸਾਰਾ ਜ਼ਿਲਾ, ਹਿਸਾਰ ਤੇ ਕਰਨਾਲ ਜ਼ਿਲਿਆਂ ਦੇ ਬਾਗੜੀ ਬੋਲਣ ਵਾਲੇ ਇਲਾਕਿਆਂ ਨੂੰ ਛੱਡ ਇਨ੍ਹਾਂ ਦੋਹਾਂ ਜ਼ਿਲਿਆਂ ਦੇ ਉਹ ਖੇਤਰ ਜਿਨ੍ਹਾਂ ਵਿਚ ਪੱਛਮੀ ਪੰਜਾਬ ਤੋਂ ਆਣ ਕੇ ਪੰਜਾਬੀ ਬੋਲਣ ਵਾਲੇ ਲੋਕ ਵਡੀ ਗਿਣਤੀ ਵਿਚ ਵਸੇ ਹਨ, ਤੇ ਅੰਬਾਲਾ ਸਾਰਾ ਪ੍ਰਸਤਾਵਿਤ ਪੰਜਾਬੀ ਸੂਬੇ ਵਿਚ ਸ਼ਾਮਲ ਕੀਤੇ ਜਾਣਗੇ। ਹਿਸਾਰ ਤੇ ਕਰਨਾਲ ਦੇ ਬਾਗੜੀ ਬੋਲਣ ਵਾਲੇ ਇਲਾਕਿਆਂ ਨੂੰ ਰਾਜਸਥਾਨ ਵਿਚ ਅਤੇ ਰੋਹਤਕ ਤੇ ਗੁੜਗਾਂਉਂ ਨੂੰ ਦਿੱਲੀ ਵਿਚ ਮਿਲਾ ਦਿਤਾ ਜਾਏਗਾ।

ਜ਼ਿਲਾ ਕਾਂਗੜਾ ਬਾਰੇ ਕਿਹਾ ਗਿਆ ਹੈ ਕਿ ਰਿਜਨਲ ਫ਼ਾਰਮੂਲਾ ਬਣਾਉਣ ਸਮੇਂ ਗਲਤੀ ਨਾਲ ਕਾਂਗੜੇ ਨੂੰ ਹਿੰਦੀ ਰੀਜਨ ਵਿਚ ਸ਼ਾਮਲ ਕਰ ਦਿੱਤਾ ਗਿਆ ਸੀ ਜਦੋਂ ਕਿ ਕਾਂਗੜੇ ਦੀ ਭਾਸ਼ਾ ਅਸਲ 'ਚ ਪੰਜਾਬੀ ਹੀ ਹੈ।

ਇਸ ਨਵੇਂ ਫਾਰਮੂਲੇ ਨੂੰ ਸੰਤ ਫਤੇਹ ਸਿੰਘ ਜੀ ਕੋਲ ਭੇਜਿਆ ਗਿਆ ਤੇ ਉਨ੍ਹਾਂ ਦੀ ਰਾਏ ਪੁਛੀ ਗਈ ਹੈ। ਪਰ ਸੰਤ ਜੀ ਨੇ ਇਸ ਬਾਰੇ ਕੋਈ ਵੀ ਟਿਪਣੀ ਕਰਨ ਤੋਂ ਇਨਕਾਰ ਕਰ ਦਿਤਾ ਹੈ। ਉਹਨਾਂ ਦੀ ਉਹੋ ਇਕੋ ਰਟ ਹੈ ਕਿ ਪੰਜਾਬੀ ਸੂਬਾ ਮੰਨੋ।

ਇਸ ਫਾਰਮੂਲੇ ਉਤੇ ਜੇ ਅਮਲ ਹੋਵੇ ਤਾਂ ਇਸਦੇ ਨਤੀਜੇ ਵਜੋਂ ਪੰਜਾਬੀ ਸੂਬੇ ਦੇ ਦੋ ਤਰ੍ਹਾਂ ਦੇ ਹਮਾਇਤੀਆਂ ਉਤੇ ਬਜਰਪਾਤ ਹੁੰਦਾ ਹੈ। ਪਹਿਲੇ ਹਰਿਆਣੇ ਦੇ ਚੌਧਰੀ ਦੇਵੀ ਲਾਲ ਤੇ ਪਰੋਫੈਸਰ ਸ਼ੇਰ ਸਿੰਘ ਜੀ ਜਿਹੜੇ ਪੰਜਾਬ ਦੇ ਸਾਰੇ ਅਖਾਉਤੀ ਹਿੰਦੀ ਰੀਜਨ, ਦਿੱਲੀ ਸਟੇਟ ਤੇ ਉੱਤਰ ਪ੍ਰਦੇਸ਼ ਦੇ ਜ਼ਿਲਾ ਮੇਰਠ ਨੂੰ ਮਿਲਾ ਕੇ ਵਿਸ਼ਾਲ ਹਰਿਆਣਾ ਪ੍ਰਾਂਤ ਬਣਾਉਣਾ ਚਹੁੰਦੇ ਹਨ।

ਇਸ ਫ਼ਾਰਮੂਲੇ ਅਨੁਸਾਰ ਹਰਿਆਣੇ ਦੇ ਦੋ ਜ਼ਿਲੇ ਦਿੱਲੀ ਵਿਚ ਚਲੇ ਜਾਂਦੇ ਹਨ ਤੇ ਬਾਕੀ ਦੇ ਰਾਜਸਥਾਨ ਅਤੇ ਪੰਜਾਬੀ ਸੂਬੇ ਵਿਚ ਵੰਡੇ ਜਾਂਦੇ ਹਨ। ਇੰਜ ਹਰਿਆਣਾ ਪ੍ਰਾਂਤ ਖਤਮ ਹੋ ਜਾਂਦਾ ਹੈ। ਦੂਜੇ ਬੰਨੇ ਕਾਂਗੜਾ ਜ਼ਿਲੇ ਦੇ ਜਿਨ੍ਹਾਂ ਕੁਝ ਕੁ ਵਜ਼ੀਰੀਆਂ ਚਾਹੁਣ ਵਾਲੇ ਲੀਡਰਾਂ ਨੇ ਵਿਸ਼ਾਲ ਪਹਾੜੀ ਰਾਜ ਦੀ ਮੰਗ ਰਖੀ ਸੀ। ਉਨ੍ਹਾਂ ਦੇ ਪੱਲੇ ਕੁਝ ਨਹੀਂ ਰਹਿੰਦਾ।

ਜ਼ਿਲਾ ਕਾਂਗੜਾ ਪੰਜਾਬੀ ਸੂਬੇ ਵਿਚ ਚਲੇ ਜਾਣ ਨਾਲ ਪਹਾੜੀ ਰਾਜ ਲਈ ਬਾਕੀ ਕੁਝ ਨਹੀਂ ਬਚਦਾ। ਇਸ ਫਾਰਮੂਲੇ ਦੀ ਮਾਰ ਵਿਚ ਆਉਣ ਵਾਲੀ ਇਕ ਤੀਜੀ ਧਿਰ ਵੀ ਹੈ ਤੇ ਅਸਲ ਵਿਚ ਓਹੋ ਹੀ ਮੁਖੀ ਧਿਰ ਹੈ। ਉਹ ਹੈ ਸ਼ਰੋਮਣੀ ਅਕਾਲੀ ਦਲ ਜਾਂ ਸੰਤ ਫਤੇਹ ਸਿੰਘ ਜੀ। ਸੰਤ ਫਤੇਹ ਜੀ ਜਾਂ ਉਨ੍ਹਾਂ ਦੇ ਦਲ ਨੇ ਪੰਜਾਬੀ ਸੂਬੇ ਦੀ ਪ੍ਰਾਪਤੀ ਦੀ ਲੜਾਈ ਸਿਖਾਂ ਨਾਲ ਵਿਤਕਰੇ ਦੀ ਸ਼ਕਾਇਤ ਤੋਂ ਸ਼ੁਰੂ ਕੀਤੀ ਸੀ ਤੇ ਸਿਖਾਂ ਨੂੰ ਇਹੋ ਜਿਹੇ ਉਚੇਰੇ ਸਿਆਸੀ ਹਕੂਕ ਦਿਵਾਉਣ ਲਈ ਸੜ ਮਰਨ ਦਾ ਐਲਾਨ ਕੀਤਾ ਸੀ ਜਿਹੜੇ ਸਿਆਸੀ ਹਕੂਕ ਸਿੱਖਾਂ ਦੀ ਪਰਤੱਖ ਬਹੁ ਗਿਣਤੀ ਵਾਲੇ ਸੂਬੇ ਤੋਂ ਬਿਨਾਂ ਸੰਭਵ ਨਹੀਂ ਹਨ। ਮਿਸਾਲ ਦੇ ਤੌਰ ਤੇ ਸਿਖਾਂ ਦੇ ਬਹੁਤ ਅਮੀਰ ਤਬਕੇ ਲਈ ਬਹੁਤ ਉਚੀਆਂ ਨੌਕਰੀਆਂ ਦਾ ਸਵਾਲ ਹੈ, ਜਾਂ ਵਪਾਰਕ ਖੇਤਰ ਵਿਚ ਵਡੇ ਵਪਾਰ ਵਿਚ ਹਿੰਦੂਆਂ ਦੀ ਥਾਂ ਸਿੱਖਾਂ ਨੂੰ ਪਰਮੁਖਤਾ ਮਿਲਣ ਦਾ ਸਵਾਲ ਹੈ– ਉਹ ਸਿਖ ਬਹੁ ਗਿਣਤੀ ਵਾਲੇ ਸੂਬੇ ਤੋਂ ਬਿਨਾਂ ਸੰਭਵ ਨਹੀਂ। ਜੇ ਪੰਜਾਬੀ ਜ਼ਬਾਨ ਦੇ ਅਧਾਰ ਉਤੇ ਬਣਨ ਵਾਲੇ ਪੰਜਾਬੀ ਸੂਬੇ ਵਿਚ ਨੌਕਰੀਆਂ ਤੇ ਵਪਾਰਕ ਖੇਤਰ ਵਿਚ ਹਿੰਦੂ ਸਿਖ ਦੀ ਪਰਮੁਖਤਾ ਦਾ ਸਵਾਲ ਨਾ ਉਠਦਾ ਹੋਵੇ ਤਾਂ ਕੋਈ ਝਗੜਾ ਹੀ ਨਹੀਂ, ਆਪਣੀ ਆਪਣੀ ਯੋਗਤਾ ਅਨੁਸਾਰ ਕੋਈ ਵੀ ਇਨ੍ਹਾਂ ਦੋਹਾਂ ਖੇਤਰਾਂ ਵਿਚ ਉਚੇ ਤੋਂ ਉਚਾ ਜਾ ਸਕਦਾ ਹੈ। ਪਰ ਜੇ ਇਹ ਸ਼ਕਾਇਤ ਹੋਵੇ ਕਿ ਹਿੰਦੂ ਸਰਮਾਏਦਾਰ ਜਾਂ ਵਪਾਰੀ ਉਪਰ ਹੈ ਤੇ ਸਿਖ ਹੇਠਾਂ–ਜਿਵੇਂ ਕਿ ਹੈ ਨਹੀਂ ਅਤੇ ਇਸ ਹਾਲਤ ਨੂੰ ਸਮੂਲੋਂ ਹੀ ਬਦਲਣਾ ਹੈ ਤਦ ਤਾਂ ਸੰਤ ਜੀ ਨੂੰ ਜੇ ਸਿਖ ਸੂਬਾ ਨਹੀਂ ਤਾਂ ਘਟੋ ਘਟ ਸਿਖ ਬਹੁ ਗਿਣਤੀ ਵਾਲਾ ਸੂਬਾ ਜ਼ਰੂਰ ਚਾਹੀਦਾ ਹੈ। ਇਸ ਨਵੇਂ ਫਾਰਮੂਲੇ ਅਨੁਸਾਰ ਉਹ ਗੱਲ ਬਣਦੀ ਨਹੀਂ। ਇਸ ਫਾਰਮੂਲੇ ਅਨੁਸਾਰ ਕਾਂਗੜੇ ਤੇ ਹਰਿਆਣੇ ਦੇ ਪਛੜੇ ਹੋਏ ਜ਼ਿਲਿਆਂ ਨੇ ਵੀ ਉਚੀਆਂ ਨੌਕਰੀਆਂ ਤੇ ਉਚੇ ਵਪਾਰ ਵਿਚ ਹੱਥ ਵਟਾਉਣਾ ਹੈ– ਅਮੀਰ ਸਿਖਾਂ ਦਾ ਹੀ ਨਹੀਂ ਸਗੋਂ ਸਰਬੱਤ ਦਾ ਭਲਾ ਚਾਹੁਣ ਵਾਲੇ ਸੰਤ ਜੀ ਲਈ ਭਲਾ ਇਹ ਹਾਲਤ ਸੁਖਾਂਵੀਂ ਕਿਵੇਂ ਹੋ ਸਕਦੀ ਹੈ!!

ਜੇ ਭਾਸ਼ਾ ਅਤੇ ਪਰਸਥਿਤੀਆਂ ਦੀ ਰੋਸ਼ਨੀ ਵਿਚ ਵੇਖਿਆ ਜਾਵੇ ਤਾਂ ਅਸੀਂ ਸਮਝਦੇ ਹਾਂ ਕਿ ਇਸ ਫਾਰਮੂਲੇ ਨੂੰ ਥੋੜ੍ਹਾ ਹੋਰ ਵਿਆਪਕ ਬਣਾਉਣਾ ਪਵੇਗਾ। ਜਿਸ ਰੋਹਤਕ ਜ਼ਿਲੇ ਨੂੰ ਦਿੱਲੀ ਵਿਚ ਮਿਲਾਉਣ ਬਾਰੇ ਸੋਚਿਆ ਜਾ ਰਿਹਾ ਹੈ ਉਹ ਰੋਹਤਕ ਜ਼ਿਲਾ ਵੀ ਅਸਲ ਵਿਚ ਪੱਛਮੀ ਪੰਜਾਬ ਦੇ ਪੰਜਾਬੀਆਂ ਨਾਲ ਭਰਿਆ ਪਿਆ ਹੈ। ਪੱਛਮੀ ਪੰਜਾਬ ਦਾ ਸਾਰਾ ਝੰਗ ਜ਼ਿਲਾ ਤੇ ਮੁਲਤਾਨ ਦਾ ਜ਼ਿਲਾ ਏਸੇ ਰੋਹਤਕ ਜ਼ਿਲੇ ਵਿਚ ਹੀ ਆਣ ਕੇ ਬੈਠਾ ਹੈ ਅਤੇ ਗੁੜਗਾਵਾਂ ਜ਼ਿਲਾ ਤਾਂ ਦਿਲੀ ਵਿਚ ਵਸੇ ਪੰਜਾਬੀਆਂ ਦੇ ਜ਼ਬਰਦਸਤ ਪ੍ਰਭਾਵ ਹੇਠ ਹੈ ਹੀ। ਸੋ ਇਨ੍ਹਾਂ ਦੋਹਾਂ ਜ਼ਿਲਿਆਂ ਦਾ ਪੰਜਾਬੀ ਸੂਬੇ ਵਿਚ ਮਿਲਣ ਦਾ ਹੱਕ ਬਣਦਾ ਹੈ। ਓਧਰ ਇਸ ਫਾਰਮੂਲੇ ਅਨੁਸਾਰ ਕਾਂਗੜੇ ਦਾ ਜ਼ਿਲਾ ਤਾਂ ਪੰਜਾਬੀ ਸੂਬੇ ਵਿਚ ਮਿਲਦਾ ਹੀ ਹੈ। ਬਾਕੀ ਰਹਿ ਜਾਂਦਾ ਹੈ ਗਵਾਂਢੀ ਹਿਮਾਚਲ। ਹਿਮਾਚਲ ਪ੍ਰਦੇਸ਼ ਦਾ ਸ਼ਿਮਲਾ ਤੇ ਹੋਰ ਬਹੁਤ ਵਡਾ ਇਲਾਕਾ ਪੰਜਾਬੀ ਭਾਸ਼ੀ ਇਲਾਕਾ ਹੈ। ਹਿਮਾਚਲ ਪ੍ਰਦੇਸ਼ ਇਕ ਆਸ਼ਰਤ ਰਾਜ ਵੀ ਹੈ। ਕੇਂਦਰੀ ਸਰਕਾਰ ਦੀ ਆਰਥਕ ਸਹਾਇਤਾ ਦੇ ਸਿਰ ਤੇ ਹੀ ਉਹ ਖੜਾ ਹੈ, ਉਹ ਆਤਮ ਨਿਰਭਰ ਕਦੇ ਵੀ ਨਹੀਂ ਹੋ ਸਕਦਾ। ਇਸ ਲਈ ਉਸ ਇਲਾਕੇ ਨੂੰ ਵੀ ਪੰਜਾਬੀ ਸੂਬੇ ਵਿਚ ਸ਼ਾਮਲ ਕਰ ਦੇਣ ਨਾਲ ਪੰਜਾਬੀ ਸੂਬਾ ਹਿੰਦੁਸਤਾਨ ਦਾ ਇਕ ਸ਼ਾਨਦਾਰ ਸੂਬਾ ਬਣਦਾ ਹੈ। ਉਸ ਸੂਬੇ ਦੀ ਅਮੀਰੀ ਵਧਾਉਣ ਵਾਲੇ ਪਹਾੜੀ ਤੇ ਮੈਦਾਨੀ ਸਾਰੇ ਸਾਧਨ ਉਸ ਕੋਲ ਹੋਣਗੇ।

ਕਿਸ਼ਤ-19

– ਮਾ. ਅਮਰੀਕ ਸਿੰਘ

# ਦੋ ਵਾਰ ਵਾਘਿਓਂ ਪਾਰ

**(ਹਰਮਨ ਪਿਆਰੇ ਮਾਸਟਰ ਅਮਰੀਕ ਸਿੰਘ ਜੀ ਜਿਥੇ ਸਾਹਿਤ ਜਗਤ ਵਿਚ ਆਪਣੀ ਵੱਡੀ ਪਛਾਣ ਛੱਡ ਕੇ ਗਏ ਹਨ ਉਥੇ ਆਪਣੀ ਯਾਤਰਾ-ਪੁਸਤਕ 'ਦੋ ਵਾਰ ਵਾਘਿਓਂ ਪਾਰ' ਦੀ ਛਪਾਈ ਸਮੇਂ ਦੌਰਾਨ ਦਿੱਲੀ ਵਿਖੇ ਸਾਡੀ ਰਿਹਾਇਸ਼ 'ਤੇ ਠਹਿਰਾਵ ਬਖਸ਼ਦੇ ਹੋਏ ਆਪਣੀਆਂ ਮਿੱਠੀਆਂ ਪਿਆਰ ਯਾਦਾਂ ਵੀ ਛੱਡ ਕੇ ਗਏ ਹਨ। ਗੁਰਭੇਜ ਸਿੰਘ ਗੁਰਾਇਆ ਸਾਬਕਾ ਸਕੱਤਰ ਪੰਜਾਬੀ ਅਕਾਦਮੀ ਦਿੱਲੀ ਮਾਸਟਰ ਜੀ ਦੀਆਂ ਇਹਨਾ ਯਾਤਰਾ ਕ੍ਰਿਤਾਂ ਪ੍ਰਤੀ ਲਿਖਦੇ ਹਨ ਕਿ 'ਸਦਾ ਚੇਤਿਆਂ 'ਚ ਵਸਿਆ ਰਹਿਣ ਵਾਲਾ ਇਹ ਸਫਰਨਾਮਾ ਭਾਵੇਂ ਨਿੱਜੀ ਬਿਰਤਾਂਤ ਹੈ ਪਰ ਨਾਮਧਾਰੀ ਸਭਿਆਚਾਰ, ਇਤਿਹਾਸ, ਸੰਤਾਲੀ ਦਾ ਸੰਤਾਪ ਲੋਹੜੇ ਦੀ ਰਵਾਨੀ ਨਾਲ ਜ਼ਿੰਦਗੀ ਦੇ ਵਰਤਾਰਿਆਂ ਤੇ ਦਿਲ ਖਿੱਚਵੀਂ ਝਾਤ ਪੁਆਂਦਾ ਹੈ। ਮਾਸਟਰ ਜੀ ਨੇ ਨਿੱਕੀਆਂ ਨਿੱਕੀਆ ਗੱਲਾਂ ਚ ਬਹੁਤ ਕੁਝ ਕਹਿ ਦਿਤਾ ਹੈ।' ਪੇਸ਼ ਹੈ ਮਾਸਟਰ ਜੀ ਦੀ ਉਸੇ ਪੁਸਤਕ ਵਿਚੋਂ ਦੂਸਰੀ ਯਾਤਰਾ-2007 ਦੀ ਕਿਸ਼ਤ –ਸੰਪਾਦਕ)**

## ਮੇਰੀ ਦੂਸਰੀ ਪਾਕਿਸਤਾਨ ਯਾਤਰਾ-2007
## 13.04.2007

ਕਿਸਾਨ ਹੁਰੀਂ ਹੁਣ ਖੜ੍ਹੇ ਹੋ ਗਏ ਤੇ ਆਖਣ ਲੱਗੇ, 'ਜਨਾਬ ਇੱਕ ਕੰਮ ਹੈ, ਜੇ ਕਰ ਦਿਓ ਤਾਂ।'

'ਦੱਸੋ ਬਾਦਸ਼ਾਹੋ।' ਝੱਕਦੇ ਕਿਉਂ ਹੋ? ਡੀ.ਸੀ. ਸਾਹਿਬ ਨੇ ਉਤਸੁਕਤਾ ਨਾਲ ਪੁੱਛਿਆ।'

'ਡੀ.ਸੀ. ਸਾਹਿਬ, ਸਾਨੂੰ ਮੁਮਤਾਜ਼ ਸਾਹਿਬ ਦੀ ਪਿਆਰ-ਕੈਦ ਵਿਚੋਂ ਰਿਹਾਈ ਦੁਆ ਦਿਓ।' ਕਿਸਾਨ ਹੁਰਾਂ ਮੁਮਤਾਜ਼ ਵੱਲ ਇਸ਼ਾਰਾ ਕਰਕੇ ਕਿਹਾ।

'ਡੀ.ਸੀ. ਸਾਹਿਬ! ਏਸ ਤੋਂ ਪਹਿਲਾਂ ਮੇਰੀ ਅਪੀਲ ਹੈ ਕਿ ਇਹਨਾਂ ਨੂੰ ਇੱਕ ਮਹੀਨੇ ਲਈ ਕੈਦ ਕਰਕੇ ਮੇਰੀ ਕੋਠੀ ਵਿੱਚ ਬੰਦ ਕਰ ਦਿਓ।' ਮੁਮਤਾਜ਼ ਵਕੀਲ ਬਣਿਆ ਆਪਣੀ ਅਪੀਲ ਆਪ ਕਰ ਰਿਹਾ ਸੀ।

ਸਾਰੇ ਹੱਸਣ ਲੱਗ ਪਏ। ਕਾਫੀ ਦੇਰ ਨੋਕ ਝੋਕ ਹੁੰਦੀ ਰਹੀ ਤੇ ਅਸਾਂ ਡੀ.ਸੀ. ਸਾਹਿਬ ਤੋਂ ਵਿਦਾ ਲਈ।

ਹਾਂ, ਤੇ ਸਾਡੀ ਕਾਰ ਗੌਰਮਿੰਟ ਸਕੂਲ ਅੱਗੇ ਜਾ ਖੜ੍ਹੀ ਹੋਈ। ਮੈਂ ਆਪਣਾ ਪੁਰਾਣਾ ਸਕੂਲ ਦੇਖ ਕੇ ਭਾਵੁਕ ਹੋ ਗਿਆ। ਏਸ ਗੇਟ ਅੱਗੇ ਹੀ ਮੇਰੇ ਪਿਤਾ ਜੀ ਸ੍ਰ. ਕਰਤਾਰ ਸਿੰਘ ਜੀ ਮੈਨੂੰ ਦਾਖਲ ਕਰਾਉਣ ਆਏ ਸਨ। ਜਦੋਂ ਹੈਡ ਮਾਸਟਰ ਸਾਹਿਬ ਨੇ ਇੱਕ ਵੇਰਾਂ ਤਾਂ ਸਾਲ ਦੇ ਅੱਧ ਵਿੱਚ ਦਾਖਲ ਕਰਨ ਤੋਂ ਨਾਹ ਕਰ ਦਿੱਤੀ, ਪਰ ਇੱਕ ਮਾਸਟਰ ਜੀ ਨੇ ਜ਼ੋਰ ਦੇ ਕੇ ਮੇਰਾ ਦਾਖਲਾ ਕਰਾ ਦਿੱਤਾ। ਉਹਨਾਂ ਦਾ ਨਾਮ ਸ਼ਾਦੀਲਾਲ ਢੀਂਗੜਾ ਸੀ। ਬੜੇ ਮਿਹਰਬਾਨ ਉਸਤਾਦ ਸਨ। ਸਾਨੂੰ ਅੰਗਰੇਜ਼ੀ ਪੜ੍ਹਾਉਂਦੇ ਸਨ।

ਗੇਟ ਦੇ ਅੱਗੇ ਪ੍ਰਿੰਸੀਪਲ ਸਮੇਤ ਸਾਰਾ ਸਟਾਫ ਤੇ ਵੱਡੀਆਂ ਕਲਾਸਾਂ ਦੇ ਬੱਚੇ ਖੜ੍ਹੇ ਸਨ। ਸਾਡਾ ਫੁੱਲਾਂ ਦੇ ਹਾਰ ਪਾ ਕੇ ਸੁਆਗਤ ਕੀਤਾ। ਪ੍ਰਿੰਸੀਪਲ ਸਾਹਿਬ ਤਾਂ ਮਸਤਾਨੇ ਹੋਏ ਪਏ ਸਨ। ਡੇਲੀ ਐਕਸਪ੍ਰੈਸ ਦੇ ਨੁਮਾਇੰਦੇ ਤੇ ਫੋਟੋ ਗ੍ਰਾਫਰ ਵੀ ਪਹੁੰਚੇ ਹੋਏ ਸਨ।

'ਤੁਹਾਨੂੰ ਜਨਾਬ ਆਪਦਾ ਕਲਾਸ ਰੂਮ ਯਾਦ ਹੋਵੇਗਾ।' ਪ੍ਰਿੰਸੀਪਲ ਸਾਹਿਬ ਨੇ ਪੁੱਛਿਆ।

'ਕਿਉਂ ਨਹੀਂ, ਆਪਾਂ ਉਸ ਕਮਰੇ ਦੇ ਅੱਗੇ ਹੀ ਤਾਂ ਖੜ੍ਹੇ ਹਾਂ।' ਮੈਂ ਉੱਤਰ ਦਿੱਤਾ। ਉਹ ਮੈਨੂੰ ਫੜਕੇ ਕਮਰੇ ਦੇ ਅੰਦਰ ਲੈ ਗਏ। ਮੈਂ ਤੀਜੀ ਲਈਨ ਵਿੱਚ ਪੰਜ ਨੰਬਰ ਟੇਬਲ 'ਤੇ ਜਾ ਕੇ ਬਹਿ ਗਿਆ। ਮੈਂ ਭਾਵੁਕ ਹੋ ਗਿਆ। ਮੇਰੀਆਂ ਅੱਖਾਂ ਚੋਂ ਅੱਥਰੂ ਤੇ ਬੁਲ੍ਹ ਫੁਰਕ ਰਹੇ ਸਨ। ਮੈਨੂੰ ਮੇਰੇ ਸਾਰੇ ਜਮਾਤੀ ਯਾਦ ਆਏ। ਮੇਰਾ ਡੈਸਕ ਮੇਟ ਅਨੋਖ ਸਿੰਘ ਵਿਰਕ ਯਾਦ ਆ ਗਿਆ। ਜੋ ਜਮਾਤ ਵਿੱਚ ਕੀ ਸਾਰੇ ਸਕੂਲ ਵਿੱਚੋਂ, ਕੱਦੋਂ ਵੱਡਾ ਸੀ। ਜ਼ਫਰੁਲਾ ਯਾਦ ਆਇਆ ਜੋ ਹਾਫਿਜ਼ਾਬਾਦ ਦਾ ਰਹਿਣ ਵਾਲਾ ਸੀ। ਸਕੂਲ ਵਿੱਚ ਕਦੇ ਵੀ ਸਲਵਾਰ ਪਾ ਕੇ ਨਹੀਂ ਸੀ ਆਉਂਦਾ, ਰੋਜ਼ ਹੀ ਡੰਡੇ ਵੀ ਖਾਂਦਾ ਪਰ ਆਪਣੀ ਗੱਲ ਤੇ ਅੜਿਆ ਰਿਹਾ। ਹਾਰ ਕੇ ਹੈਡ ਮਾਸਟਰ ਸਾਹਿਬ ਨੇ ਉਸ ਨੂੰ ਚਾਦਰ ਬੰਨ੍ਹ ਕੇ ਆਉਣ ਦੀ ਖੁਲ੍ਹ ਦੇ ਦਿੱਤੀ। ਜ਼ਫਰੁਲਾ ਵਨੀਕੇ ਤਾਰੜ ਦਾ ਰਹਿਣ ਵਾਲਾ ਤਾਰੜ ਜੱਟ ਸੀ। ਖੁਲ੍ਹਾ ਡੁਲ੍ਹਾ ਲਹਿੰਦੀ ਪੰਜਾਬੀ ਬੋਲਦਾ, ਸਲਵਾਰ ਉਸ ਨੇ ਬਣਵਾਈ ਵੀ ਪਰ ਉਹਨੂੰ ਵਿਚਾਰੇ ਨੂੰ ਤਾਂ ਨਾਲਾ ਬੰਨ੍ਹਣਾ ਵੀ ਨਹੀਂ ਸੀ ਆਉਂਦਾ। ਉਹਦੇ ਵੱਡੇ ਤਾਂ ਕੁੜਤਾ ਵੀ ਨਹੀਂ ਸਨ ਪਾਉਂਦੇ।

ਉਹਦੇ ਵਡਿਆਂ ਬਾਰੇ ਮੈਨੂੰ ਇੱਕ ਗੱਲ ਯਾਦ ਆਈ-ਇੱਕ ਚੌਧਰੀ ਕਿਤੇ ਸਿੱਖਾਂ ਦੀ ਬਰਾਤੇ ਗਿਆ, ਉਹਨਾਂ ਉਹਨੂੰ ਕੁੜਤਾ ਪੁਆ ਦਿੱਤਾ। ਘਰ ਆਇਆ ਤਾਂ ਸਾਰੇ ਉਸਨੂੰ ਹੈਰਾਨੀ ਨਾਲ ਆਖਣ ਲੱਗ ਪਏ ਸਨ। 'ਬਾਬਾ ਏਸ ਗੁਥਲੇ ਵਿੱਚ ਵੜ ਤਾਂ ਗਿਆ ਏਂ। ਨਿਕਲਸੇਂ ਤਾਂ ਪਤਾ ਲਗ ਸੀ।'

ਘਰਦਿਆਂ ਪੁੱਛਿਆ ਬਰਾਤ ਦੀ ਸੁਣਾ।

'ਕੀ ਸੁਨਾਵਾਂ, ਹੋਰ ਤਾਂ ਸਭ ਠੀਕ ਹੈ ਸਿੱਖਾਂ ਦਾ ਆਨੰਦ ਤਾਂ ਨਿਰਾ ਭੁੱਖ ਦਾ ਘਰ ਏ। ਅਸੀਂ ਕਤਾਰ ਵਿੱਚ ਬੈਠੇ ਖਾਣਾ ਖਾ ਰਹੇ ਸਾਂ। ਵਰਤਾਵਾ ਆਇਆ 'ਕੀਹ ਲੈਣਾ ਏ' ਮੇਰੇ ਨਾਲ ਦੇ ਨੇ ਆਖਿਆ ਅਨੰਦ ਜੀ, ਮੈਂ ਸਮਝਿਆ ਹੋਰ ਤਾਂ ਸਭ ਕੁੱਝ ਖਾਧਾ ਏ ਅਨੰਦ ਰਹਿ ਗਿਆ ਏ ਸੋ ਮੈਂ ਵੀ ਅਨੰਦ ਆਖ ਦਿੱਤਾ। ਉਸ ਭੈੜੇ ਤਾਂ ਸਾਡੇ ਦੋਹਾਂ ਦੇ ਅੱਗੋਂ ਥਾਲੀਆਂ ਹੀ ਚੁਕ ਲਈਆਂ ਤੇ ਮੈਂ ਅੱਧ ਭੁੱਖਾ ਹੀ ਰਹਿ ਗਿਆ। ਮੈਨੂੰ ਬਾਅਦ ਵਿੱਚ ਕਿਸੇ ਨੇ ਦੱਸਿਆ ਕਿ ਅਨੰਦ ਤਾਂ ਬੱਸ ਕਰਨ ਨੂੰ ਆਖਦੇ ਨੇ।

ਮੈਂ ਆਪਣੇ ਕਮਰੇ ਦੀਆਂ ਕੰਧਾਂ ਨੂੰ ਚੁੰਮਿਆ ਕਮਲਿਆਂ ਵਾਂਗ। ਸਾਰੇ ਮੇਰੀਆਂ ਹਰਕਤਾਂ ਵੱਲ ਵੇਖ ਕੇ ਹੈਰਾਨ ਹੋ ਰਹੇ ਸਨ। ਕਿਸਾਨ ਹੋਰਾਂ ਮੈਨੂੰ ਬਾਂਹੋਂ ਫੜਕੇ ਝੂਣਿਆ, 'ਮਾਸਟਰ ਹੋਸ਼ ਕਰ ਕੀਹ ਕਰ ਰਿਹਾ ਏਂ?'

ਮੈਨੂੰ ਜਿਵੇਂ ਹੋਸ਼ ਆ ਗਈ। ਮੈਂ ਪ੍ਰਿੰਸੀਪਲ ਦੇ ਗੋਡਿਆਂ ਨੂੰ ਹੱਥ ਲਾਇਆ। 'ਮੇਰੇ ਮੁਹਤਰਮ ਹੈਡ ਮਾਸਟਰ ਸਾਹਿਬ ਕਾਜ਼ੀ ਮੁਨੀਰੁਦੀਨ ਦੀ ਥਾਂ ਤੁਸੀ ਹੋ। ਮੈਂ ਤੁਹਾਨੂੰ ਵੀ ਓਹੋ ਸਮਝਕੇ ਤੁਹਾਡਾ ਸਤਿਕਾਰ ਕਰਦਾ ਹਾਂ।'

ਪ੍ਰਿੰਸੀਪਲ ਮੁਹੰਮਦ ਮੁਸਤਫ਼ਾ 'ਜੱਜ' ਸਾਹਿਬ ਖੁਲ੍ਹ ਕੇ ਹੱਸੇ ਤੇ ਮੈਨੂੰ ਜੱਫ਼ੀ ਵਿੱਚ ਲੈ ਲਿਆ। ਸਾਰੇ ਬੱਚੇ ਤੇ ਸਟਾਫ ਹੈਰਾਨ ਹੋਏ ਏਸ ਅਜੀਬ ਮਿਲਣੀ ਨੂੰ ਵੇਖ ਰਹੇ ਸਨ।

'ਮੈਨੂੰ ਮੇਰਾ ਬੋਰਡਿੰਗ ਹਾਉਸ ਤਾਂ ਵਿਖਾਓ ਜੱਜ ਸਾਹਿਬ।' ਮੈਂ ਪ੍ਰਿੰਸੀਪਲ ਸਾਹਿਬ ਦਾ ਤਰਲਾ ਲਿਆ।

'ਜ਼ਰੂਰ ਜ਼ਰੂਰ ਆਪਾਂ ਓਧਰ ਹੀ ਜਾ ਰਹੇ ਹਾਂ।' ਉਹਨਾ ਆਖਿਆ।

ਅਸੀਂ ਵੱਡੇ ਹਾਲ ਵਿੱਚੋਂ ਲੰਘੇ ਤਾਂ ਮੈਨੂੰ ਯਾਦ ਆਇਆ ਕਿ ਏਸੇ ਹਾਲ ਵਿੱਚ ਹੀ ਸਾਡਾ ਇਮਤਿਹਾਨ ਹੁੰਦਾ ਸੀ, ਪੰਜਵੀਂ ਕਤਾਰ ਵਿੱਚ ਮੇਰੀ ਸੀਟ ਸੀ। ਭੋਏਂ ਤੇ ਹੀ ਟਾਟਾਂ ਤੇ ਬੈਠੇ ਸਾਂ।

ਹਾਲ ਚੋਂ ਬਾਹਰ ਨਿਕਲ ਕੇ ਫੁੱਲ ਬੂਟਿਆਂ ਵਿਚੋਂ ਲੰਘਦੇ ਹੋਏ ਅਸੀਂ ਬੋਰਡਿੰਗ ਹਾਉਸ ਦੇ ਸਾਹਮਣੇ ਖੜ੍ਹੇ ਸਾਂ। ਵੱਡੇ ਗੇਟ ਤੇ ਉਸੇ ਤਰ੍ਹਾਂ ਲਿਖਿਆ ਸੀ।Govt. Bording House Gujranwala `1915

ਅੰਦਰ ਜਾ ਕੇ ਮੈਂ ਆਪਣੀ ਡਾਰਮੀਟਰੀ ਵਿੱਚ ਭੱਜ ਕੇ ਜਾ ਵੜਿਆ। ਆਪਣੀ ਅਲਮਾਰੀ ਅੱਗੇ ਖੜ੍ਹਾ ਮੈਂ ਫੇਰ ਭਾਵੁਕ ਹੋ ਗਿਆ। ਨਾਲ ਦੀ ਅਲਮਾਰੀ ਵਾਲਾ ਚਮਨਲਾਲ ਯਾਦ ਆਇਆ, ਜਿਹੜਾ ਅਰੋੜਾ ਖੱਤਰੀ ਸੀ ਤੇ ਕਲਾਸ ਵਿਚ ਸਭ ਤੋਂ ਹੁਸਿਆਰ ਸੀ। ਵਿਚਾਰਾ ਫਸਾਦੀਆਂ ਹੱਥੋਂ ਓਦੋਂ ਹੀ ਮਾਰਿਆ ਗਿਆ।

ਬੋਰਡਿੰਗ ਹਾਊਸ ਦੇ ਇਨਚਾਰਜ ਜਨਾਬ ਸ਼ੋਕਤ ਅਲੀ ਯਾਦ ਆਏ। ਜੋ ਸਾਨੂੰ ਸ਼ਾਮ ਸਵੇਰੇ ਆਪਣੇ ਆਪਣੇ ਢੰਗ ਨਾਲ ਪੂਜਾ ਪਾਠ ਤੇ ਇਬਾਦਤ ਦੀਆਂ ਹਦਾਇਤਾਂ ਦਿੰਦੇ ਤੇ ਰਹਿਣ-ਸਹਿਣ ਦੇ ਚੰਗੇ ਢੰਗ ਸਿਖਾਂਦੇ।

ਉਥੋਂ ਨਿਕਲ ਕੇ ਅਸੀਂ ਆਪਣੇ ਲੰਗਰ ਅਸਥਾਨ ਵੇਖਣ ਗਏ। ਸਾਡਾ ਬਾਵਰਚੀ ਕਲੀਰਾਮ ਯਾਦ ਆਇਆ। ਜੋ ਤੰਦੂਰ ਦੀਆਂ ਰੋਟੀਆਂ ਪਰੌਠੀਆਂ ਨਾਲੋਂ ਵੀ ਕੂਲੀਆਂ ਪਕਾਉਂਦਾ ਸੀ। ਅਸੀਂ ਸਾਰੇ ਆਪਣੀਆਂ ਥਾਲੀਆਂ ਲਈ ਲਾਈਨ ਵਿੱਚ ਬੈਠੇ ਹੁੰਦੇ। ਜਿਹੜੇ ਮੁੰਡੇ ਰੋਟੀ ਲੈਣੀ ਹੁੰਦੀ ਆਵਾਜ਼ ਦਿੰਦਾ, 'ਕਲੀਰਾਮ ਰੋਟੀ' ਤੇ ਰੋਟੀ ਚੱਕਰ ਖਾਂਦੀ ਉਸਦੀ ਥਾਲੀ ਵਿੱਚ ਆ ਡਿੱਗਦੀ। ਤੰਦੂਰ ਉਚੇ ਥਾਂ ਤੇ ਸੀ ਤੇ ਕਲੀਰਾਮ ਉਥੋਂ ਬੈਠਿਆਂ ਹੀ ਰੋਟੀ ਨੂੰ ਐਸਾ ਚੱਕਰ ਦੇ ਕੇ ਸੁੱਟਦਾ ਕਿ ਨਿਹੰਗ ਸਿੰਘਾਂ ਦੇ ਚੱਕਰ ਵਾਂਗ ਮੁੰਡੇ ਦੀ ਥਾਲੀ ਵਿਚ ਜਾ ਡਿੱਗਦੀ। ਕਮਾਲ ਦਾ ਨਿਸ਼ਾਨਾ ਸੀ ਉਸਦਾ। ਹੁਣ ਬੋਰਡਿੰਗ ਹਾਉਸ ਵਿੱਚ ਪੜ੍ਹਨ ਕਮਰੇ ਤੇ ਲੰਗਰ ਦੀ ਥਾਂ ਕਵਾਰਟਰ ਬਣ ਚੁੱਕੇ ਹਨ।

ਬੋਰਡਿੰਗ ਹਾਊਸ ਦੇ ਬੂਹੇ ਅੱਗੇ ਆਏ ਤਾਂ ਮੈਨੂੰ ਇੱਕ ਵੱਡੀ ਪਿਆਰੀ ਯਾਦ ਚੇਤੇ ਆਈ।

ਅਸੀਂ ਸਾਰੇ ਮੁੰਡੇ ਸ਼ਾਮ ਨੂੰ ਅੰਦਰ ਬੈਠੇ ਸਾਂ। ਇੱਕ ਮੁੰਡੇ ਨੇ ਮੈਨੂੰ ਆਖਿਆ, 'ਓਏ ਮਰੀਕ, ਤੈਨੂੰ ਮਿਲਣ ਲਈ ਸੱਤ ਅੱਠ ਜਨਾਨੀਆਂ ਆਈਆਂ ਹਨ, ਤੈਨੂੰ ਬਾਹਰ ਸੱਦ ਰਹੀਆਂ ਨੇ।'

ਮੈਂ ਕਾਹਲੀ ਕਾਹਲੀ ਬਾਹਰ ਆਇਆ ਵੇਖਿਆ ਕਿ ਠੀਕ ਹੀ ਕਾਫੀ ਸਾਰੀਆਂ ਔਰਤਾਂ ਖੜ੍ਹੀਆਂ ਸਨ। ਭੈਣ ਜੀਤਾਂ, ਬੰਨਸਾਂ, ਭੂਆ ਪ੍ਰੀਤੋ ਤੇ ਹੋਰ ਕਈਆਂ ਨੂੰ ਮੈਂ ਨਹੀਂ ਜਾਣਦਾ ਸਾਂ।

ਭੂਆ ਪ੍ਰੀਤੋ ਨੇ ਆਖਿਆ, 'ਵੇ ਮਰੀਕ ਸਿਹਾਂ! ਇਹ ਤੇਰੇ ਮਾਮੀ ਜੀ ਨੇ। ਮਾਮਾ ਜੀ ਦਾ ਵਿਆਹ ਹਾਲੇ ਹੀ ਹੋਇਆ ਸੀ। ਮਾਮੀ ਲਖਬੀਰ ਕੌਰ ਮੇਰੇ ਸਾਹਮਣੇ ਖੜ੍ਹੀ ਸੀ। ਮੈਂ ਸਾਰੀਆਂ ਦੇ ਪੈਰੀਂ ਹੱਥ ਲਾਇਆ। ਉਹਨਾਂ ਸ਼ੀਰਟਾ ਰਿਵਾਜ਼ ਮੁਤਾਬਕ ਮੈਨੂੰ ਇੱਕ-ਇੱਕ ਦੋ-ਦੋ ਰੁਪਈਏ ਦਿੱਤੇ। ਸਾਰੀਆਂ ਨੇ ਮੇਰਾ ਸਿਰ ਪਲੋਸਿਆ ਤੇ ਚੱਲੀਆਂ ਗਈਆਂ। ਅਸਾਂ ਸਾਰਿਆਂ ਦੂਜੇ ਦਿਨ ਢੱਕਣ ਹਲਵਾਈ ਦੀ ਹੱਟੀ ਤੋਂ ਭਰ ਪੇਟ ਪੇਠਾ ਮਿਠਾਈ ਖਾਧੀ, ਫੇਰ ਵੀ ਪੈਸੇ ਵੱਧ ਗਏ। ਮੁੰਡੇ ਮੈਨੂੰ ਰੋਜ਼ ਪੁੱਛਿਆ ਕਰਨਾ, 'ਉਹਨਾਂ ਫੇਰ ਕਦੋਂ ਆਉਣਾ ਏ?'

ਅਸੀਂ ਫੇਰ ਹਾਲ ਵਿੱਚ ਆ ਗਏ। ਸਾਰੇ ਤਾਲਿਬ ਇਲਮ ਤੇ ਉਸਦਾਤ ਸਾਹਿਬ ਬੈਠੇ ਸਨ। ਸਟੇਜ ਤੇ ਸਾਨੂੰ ਬਿਠਾਇਆ ਗਿਆ। ਜੱਜਾ ਸਾਹਿਬ ਨੇ ਮੇਰੇ ਬਾਰੇ ਦੱਸਿਆ ਕਿ 'ਅਸਾਂ ਇਸ ਸਕੂਲ ਦੇ 200 ਸਾਲਾ ਜਸ਼ਨ ਤੇ ਆਪਣੇ ਸੱਠ ਸਾਲ ਪੁਰਾਣੇ ਤਾਲਿਬ ਇਲਮ ਸ੍ਰ. ਅਮਰੀਕ ਸਿੰਘ ਨੂੰ ਚੀਫ ਗੈਸਟ ਦੇ ਤੌਰ ਤੇ ਮੱਦਓ ਕੀਤਾ ਹੈ। ਨਾਲ ਦੇ ਸੱਜਣ ਵੀ ਇਹਨਾਂ ਦੇ ਭਰਾ ਹੀ ਹਨ। 'ਅਸੀਂ ਏਥੇ ਆਉਣ ਤੇ ਇਹਨਾਂ ਨੂੰ ਖੁਸ਼ ਆਮਦੀਦ ਆਖਦੇ ਹਾਂ। ਨਾਲ ਹੀ ਸ਼ੁਕਰੀਆ ਵੀ ਅਦਾ ਕਰਦੇ ਹਾਂ। ਅਸਾਂ ਸਾਰਿਆਂ ਨੇ ਦੋ ਦੋ ਮਿੰਟ ਸਭ ਦਾ ਸ਼ੁਕਰੀਆ ਅਦਾ ਕੀਤਾ।'

ਮੈਂ ਦੱਸਿਆ ਕਿ 'ਅੰਗਰੇਜ਼ ਦੇ ਜ਼ਮਾਨੇ ਵਿੱਚ ਜੀ.ਟੀ ਰੋਡ ਤੋਂ ਲੰਘਦੇ ਹਰ ਅੰਗਰੇਜ਼ ਨੂੰ ਸਲਾਮ ਕਰਨੀ ਪੈਂਦੀ ਸੀ। ਇੱਕ ਵੇਰਾਂ ਮੈਂ ਤੇ ਅਨੋਖ ਸਿੰਘ ਮੇਰੇ ਜਮਾਤੀ ਨੇ ਲੰਘਦੇ ਹੋਏ ਅੰਗਰੇਜ਼ ਨੂੰ ਸਲੂਟ ਨਾ ਮਾਰਿਆ ਤਾਂ ਦੂਸਰੇ ਦਿਨ ਹੀ ਥਾਣਿਓਂ ਵਾਰਨਿੰਗ ਆ ਗਈ। ਹੈਡ ਮਾਸਟਰ ਸਾਹਿਬ ਨੇ ਸਾਨੂੰ ਦਫਤਰ ਵਿੱਚ ਸੱਦਿਆ ਤੇ ਸਮਝਾਇਆ ਕਿ ਅੱਜ ਅਸੀਂ ਸਾਰੇ ਅੰਗਰੇਜ਼ਾ ਦੇ ਗੁਲਾਮ ਹਾਂ। ਸਾਨੂੰ ਇਹ ਕੁੱਝ ਕਰਨਾ ਹੀ ਪੈਣਾ ਹੈ। ਉਹਨਾਂ ਸਾਨੂੰ ਢੰਗ ਦੱਸਿਆ ਕਿ ਤੁਸੀਂ ਸੜਕ ਵੱਲ ਜਾਇਆ ਹੀ ਨਾ ਕਰੋ। ਸੋ ਅਸਾਂ ਏਸੇ ਤਰ੍ਹਾਂ ਹੀ ਕੀਤਾ।

ਕੁੱਝ ਹੋਰ ਪੁਰਾਣੀਆਂ ਯਾਦਾਂ ਸਭਨਾਂ ਨਾਲ ਸਾਂਝੀਆਂ ਕਰਨੀਆਂ ਚਾਹੁੰਦਾ ਸਾਂ ਪਰ ਵਕਤ ਦੀ ਕਮੀ ਕਰਕੇ ਅੰਦਰੇ ਹੀ ਦਬਾਣੀਆਂ ਪਈਆਂ।

ਮੁਸਤਾਜ਼ ਸਾਹਿਬ ਨੇ ਆਪਣੀ ਮੁਖਤਸਿਰ (ਸੰਖੇਪ) ਤਕਰੀਰ ਵਿੱਚ ਬੱਚਿਆਂ ਨੂੰ ਧਿਆਨ ਨਾਲ ਪੜ੍ਹਨ ਤੇ ਜ਼ਿੰਦਗੀ ਵਿੱਚ ਕੁੱਝ ਕਰਨ ਲਈ ਉਤਸ਼ਾਹ ਦਿੱਤਾ।

ਪ੍ਰਿੰਸੀਪਲ ਸਾਹਿਬ ਨੇ ਦਫਤਰ ਵਿੱਚ ਚਾਹ ਪਾਣੀ ਦਾ ਪ੍ਰਬੰਧ ਕੀਤਾ ਹੋਇਆ ਸੀ। ਅਸੀਂ ਹਾਲ ਵਿਚੋਂ ਉਠਕੇ ਸਟਾਫ ਨਾਲ ਦਫਤਰ ਵਿੱਚ ਆ ਬੈਠੇ। ਉਥੇ ਪਾਕਿਸਤਾਨ ਦੇ ਪੰਜਾਬੀ ਦੇ ਮਸ਼ਹੂਰ ਸ਼ਾਇਰ ਸੈਫ਼ ਭੱਟੀ ਨੇ ਆਪਣੀਆਂ ਹਾਸ-ਰਸ ਰਚਨਾਵਾਂ ਸੁਣਾ ਕੇ ਸਭ ਨੂੰ ਢਿੱਡੀਂ ਪੀੜਾਂ ਪਾ ਦਿੱਤੀਆਂ।

ਜਲ-ਪਾਣ ਕਰਕੇ ਅਸਾਂ ਛੁੱਟੀ ਮੰਗੀ। ਨੌਜਵਾਨ ਚੀਮਾ ਸਾਹਿਬ ਡੇਲੀ ਐਕਸਪ੍ਰੈਸ ਦੇ ਨੁਮਾਇੰਦੇ ਨੇ ਮੇਰਾ ਇੰਟਰਵਿਊ ਲਿਆ। ਮੇਰਾ ਪਿੰਡ, ਅੱਜਕਲ੍ਹ ਕਿੱਥੇ ਰਹਿੰਦੇ ਹੋ? ਪਾਕਿਸਤਾਨ ਆ ਕੇ ਤੁਸੀਂ ਕਿਸ ਤਰ੍ਹਾਂ ਮਹਿਸੂਸ ਕਰ ਰਹੇ ਹੋ? ਫੇਰ ਕਦੋਂ ਆਉਗੇ? ਸਾਡੇ ਲੋਕ ਤੁਹਾਨੂੰ ਕਿਸ ਤਰ੍ਹਾਂ ਲੱਗੇ? ਕਈ ਸਵਾਲ ਮੇਰੇ ਤੇ ਕੀਤੇ। ਜਿਹਨਾਂ ਦਾ ਉੱਤਰ ਮੈਂ ਕਾਹਲੀ ਕਾਹਲੀ ਦਿੰਦਾ ਗਿਆ।

'ਮੇਰਾ ਪਿੰਡ ਲਾਲੇਪੁਰ ਹੈ। ਨੁਸ਼ਹਿਰਾ ਵਿਰਕਾਂ ਤੋਂ 8 ਕਿਲੋਮੀਟਰ ਉਰਾਂ ਹੈ।'

ਅੱਜਕਲ੍ਹ ਅਸੀਂ ਹਰਿਆਣੇ ਦੇ ਸਿਰਸੇ ਜਿਲ੍ਹੇ ਵਿੱਚ ਰਹਿ ਰਹੇ ਹਾਂ।'

'ਅਸੀਂ ਪਾਕਿਸਤਾਨ ਆ ਕੇ ਆਪਣੇ ਅਸਲੀ ਘਰ ਆਏ ਮਹਿਸੂਸ ਕਰ ਰਹੇ ਹਾਂ।'

'ਫੇਰ ਜਦੋਂ ਖੁਦਾ ਨੇ ਲਿਆਂਦਾ ਜ਼ਰੂਰ ਆਵਾਂਗੇ।'

'ਤੁਸਾਂ ਸਾਨੂੰ ਪਿਆਰ ਨਾਲ ਏਨਾ ਭਰਪੂਰ ਕਰ ਦਿੱਤਾ ਹੈ ਕਿ ਸਾਨੂੰ ਲਫ਼ਜ਼ ਨਹੀਂ ਔੜ ਰਹੇ ਬਿਆਨ ਕਰਨ ਲਈ।'

'ਅਸੀਂ ਚਾਹੁੰਦੇ ਹਾਂ ਹਿੰਦੁਸਤਾਨ ਤੇ ਪਾਕਿਸਤਾਨ ਦੋਵੇਂ ਕਾਇਮ ਦਾਇਮ ਰਹਿਣ ਤੇ ਕਦੀ ਵੀ ਆਪੋ ਵਿੱਚ ਝਗੜਾ ਫਸਾਦ ਜਾਂ ਜੰਗ ਨਾ ਕਰਨ ਤੇ ਆਪਾਂ ਮਹਿਸੂਸ ਕੀਤਾ ਏ ਦੋਹਾਂ ਪਾਸਿਆਂ ਦੇ ਸਾਰੇ ਲੋਕ ਇਹ ਹੀ ਚਾਹੁੰਦੇ ਹਨ।

ਮੁਮਤਾਜ਼ ਹੁਰਾਂ ਮੇਰੀ ਇੰਟਰਵਿਊ ਅੱਧ ਵਿੱਚ ਹੀ ਰੱਖ ਦਿੱਤੀ। ਉਚੀ ਸਾਰੀ ਆਖਣ ਲੱਗੇ, 'ਓ ਬਾਬਿਓ ਆਓ ਚੱਲੀਏ, ਤੁਸੀਂ ਆਪਣੇ ਪਿੰਡ ਲਾਲੇਪੁਰ ਵੀ ਚੱਲਣਾ ਏ।'

ਮੈਂ ਲਾਲੇਪੁਰ ਦਾ ਨਾਮ ਸੁਣਕੇ ਤ੍ਰਭਕਿਆ ਤੇ ਆਪਣੇ ਸਾਥੀਆਂ ਨਾਲ ਆ ਰਲਿਆ। ਮੇਨ ਗੇਟ ਤੇ ਆਏ, ਅਸੀਂ ਬਿਦਾ ਲਈ ਸਾਰਿਆਂ ਤੋਂ। ਤੁਰਨ ਲੱਗੇ ਤਾਂ ਇੱਕ ਸੱਜਣ ਜੋ ਇਸ ਸਕੂਲ ਵਿੱਚ ਸਾਇੰਸ ਦੇ ਮਾਸਟਰ ਸਨ, ਆਖਣ ਲੱਗੇ, 'ਸਰਦਾਰ ਜੀ ਤੁਸੀਂ ਮਲੇਰ ਕੋਟਲੇ ਸ਼ਹਿਰ ਨੂੰ ਜਾਣਦੇ ਹੋ?'

'ਹਾਂ ਬਾਦਸ਼ਾਹੋ! ਅਸੀਂ ਤਾਂ ਹਰ ਮਹੀਨੇ ਸਤਾਰਾਂ ਤਾਰੀਖ ਆਪਣੇ ਸ਼ਹੀਦਾਂ ਦੀ ਯਾਦ ਵਿੱਚ ਲੱਗੇ ਮੇਲੇ ਵਿੱਚ ਜਾਂਦੇ ਹਾਂ। ਇਹਨਾਂ ਨਾਮਧਾਰੀਆਂ ਨੂੰ ਅੰਗਰੇਜ਼ਾਂ ਨੇ ਤੋਪਾਂ ਅੱਗੇ ਖਲਾਰ ਕੇ ਉਡਾ ਦਿੱਤਾ ਸੀ। ਕਿਉਂ ਜੁ ਉਹਨਾਂ ਅੰਗਰੇਜ਼ ਦੇ ਕਾਨੂੰਨ ਦੀ ਉਲੰਘਣਾ ਕਰਕੇ ਗਊ ਕਾਤਲਾਂ ਨੂੰ ਮਾਰ ਦਿੱਤਾ ਸੀ।' ਮੈਂ ਫੇਰ ਇਤਿਹਾਸ ਲੈ ਤੁਰਿਆ।

ਤਾਂ ਫਿਰ ਪੰਜਾਬ ਮੈਡੀਕਲ ਹਾਲ ਮਲੇਰ ਕੋਟਲੇ ਮੇਰੇ ਚਾਚੇ ਦੇ ਪੁੱਤਰਾਂ ਨੂੰ ਜ਼ਰੂਰ ਮਿਲਿਓ ਤੇ ਮੇਰੇ ਬਾਰੇ ਦੱਸਿਓ। ਉਹ ਵੰਡ ਵੇਲੇ ਉਥੇ ਹੀ ਰਹਿ ਗਏ ਸਨ।

ਮੈਂ ਉਹਨਾਂ ਦਾ ਪਤਾ ਲਿਖ ਲਿਆ। ਮੇਰੇ ਸਾਥੀ ਸਾਰੇ ਜਣੇ ਕਾਰ ਵਿੱਚ ਬੈਠ ਗਏ। ਮੈਂ ਵੀ ਕਾਹਲੀ ਕਾਹਲੀ ਸਾਰਿਆਂ ਨੂੰ ਹੱਥ ਮਿਲਾ ਕੇ ਸਲਾਮ ਆਖੀ ਤੇ ਕਾਰ ਵਿੱਚ ਬੈਠ ਗਿਆ।

VARTMAN HINDUSTAN (Punjabi Monthly)
WZ-1094 (15A) Basai Darapur, New Delhi-110015
SEPTEMBER - 2023
R.N.I. No. DEL PUN/2004/13786

# ਸਤਿਗੁਰੂ ਉਦੇ ਸਿੰਘ ਜੀ ਦਾ ਯੂ.ਕੇ. ਅਤੇ ਆਇਰਲੈਂਡ ਦੌਰਾ

## 21–30 ਅਗਸਤ 2023



ਆਇਰਲੈਂਡ ਵਿਖੇ ਸਤਿਗੁਰੂ ਉਦੇ ਸਿੰਘ ਜੀ ਦਾ ਸੰਗ ਸਾਥ ਮਾਣਦੇ ਮਿਊਜੀਸੀਅਨ ਗੁਰਸ਼ਰਨ ਸਿੰਘ ਗੁਡੀ ਬਰਮਿੰਘਮ (ਯੂ.ਕੇ.) ਅਤੇ ਸਤਵਿੰਦਰ ਸਿੰਘ ਮੈਲਬੌਰਨ (ਆਸਟ੍ਰੇਲੀਆ)



ਇਟਲੀ ਵਿਖੇ ਸਤਿਗੁਰੂ ਉਦੇ ਸਿੰਘ ਜੀ–ਬੀਬੀ ਗੁਰਸ਼ਰਨ ਕੌਰ ਸਹਿਤ ਸਤਿਜੁਗ ਦੇ ਸੰਪਾਦਕ ਰਹੇ ਸੰਤ ਆਤਮਾ ਸਿੰਘ ਸਨਖਤਰਾ ਪ੍ਰਵਾਰ ਵਿਚੋਂ ਸੁਖਪਾਲ ਸਿੰਘ ਸਨਖਤਰਾ ਪਰਵਾਰ ਨੂੰ ਸੰਗ ਸਾਥ ਬਖਸ਼ਦੇ ਹੋਏ



ਇਟਲੀ ਵਿਚ ਇਕ ਮੰਦਰ ਦਰਸ਼ਨ ਦੌਰਾਨ ਸਤਿਗੁਰੂ ਜੀ ਦੇ ਸਵਾਗਤ ਵਜੋਂ ਸਨਮਾਨ ਭੇਟ ਕਰਨ ਦਾ ਦਰਿਸ਼



ਬਰਮਿੰਘਮ ਸਿਟੀ ਸੈਂਟਰ ਵਿਖੇ ਦਿੱਲੀ ਦੇ ਸੂਬਾ ਅਰਵਿੰਦ ਸਿੰਘ, ਗੁਰਲਾਲ ਸਿੰਘ ਸੰਪਾਦਕ ਸਤਿਜੁਗ, ਸਤਵਿੰਦਰ ਸਿੰਘ ਆਸਟ੍ਰੇਲੀਆ, ਹਰਨੇਕ ਸਿੰਘ ਆਇਰਲੈਂਡ ਅਤੇ ਗੁਰਦੀਪ ਸਿੰਘ ਬਾਈ ਜੀ



ਇਟਲੀ ਦੀ ਲੇਕ ਕੋਮੋ 'ਤੇ ਵਿਲਾ ਓਲਮੋ ਵਿਖੇ ਸਤਿਗੁਰੂ ਉਦੇ ਸਿੰਘ ਜੀ – ਬੀਬੀ ਗੁਰਸ਼ਰਨ ਕੌਰ ਜੀ ਨਾਲ ਕੁਝ ਸਿੱਖਾਂ ਸੇਵਕਾਂ ਦੀ ਤਸਵੀਰ



ਜੀਨੇਵਾ ਸਵਿਟਜਰਲੈਂਡ ਦੀ ਲੱਕ ਲੈਮਨ ਲੇਕ ਦੇ ਖੂਬਸੂਰਤ ਨਜ਼ਾਰੇ ਦਾ ਅਨੰਦ ਲੈ ਰਹੇ ਹਨ ਸਤਿਜੁਗ ਦੇ ਸੰਪਾਦਕ ਗੁਰਲਾਲ ਸਿੰਘ



ਸੈਂਟਪੀਟਰ ਸਕਵੇਅਰ ਵੈਟੀਕਨ ਸਿਟੀ ਵਿਖੇ ਸਤਿਗੁਰੂ ਜੀ ਦੇ ਸੇਵਕ ਸੰਤ ਕਰਤਾਰ ਸਿੰਘ ਨਾਲ ਸਤਿਜੁਗ ਦੇ ਸੰਪਾਦਕ ਗੁਰਲਾਲ ਸਿੰਘ ਅਤੇ ਆਸਟ੍ਰੇਲੀਆ ਤੋਂ ਸਤਵਿੰਦਰ ਸਿੰਘ।



ਕੋਲੋਸੈਮ ਰੋਮ ਵਿਖੇ ਸੇਵਕ ਕਰਤਾਰ ਸਿੰਘ ਨਾਲ ਮੈਲਬੌਰਨ ਤੋਂ ਸਤਵਿੰਦਰ ਸਿੰਘ, ਸੰਪਾਦਕ ਗੁਰਲਾਲ ਸਿੰਘ ਅਤੇ ਸ੍ਰ. ਹਰਦੀਪ ਸਿੰਘ ਇਟਲੀ

Printed & Published by Sarve Shaktiman Printer, Publisher, Editor & Properietor, Printed from Ajanta Press, WZ-26, Tihar Village, New Delhi-110018 & Published from WZ-1094 (15A) Basai Darapur, New Delhi-15 Ph. 25441674, 25448648, 9953747778